ISSN 2394-8507
ਭੇਟਾ : ₹ ੫/-

ਮਾਸਿਕ

# ਗੁਰਮਤਿ ਪ੍ਰਕਾਸ਼

ਜਿਲਦ : ੬੭ ਮੱਘਰ-ਪੋਹ ਸੰਮਤ ਨਾਨਕਸ਼ਾਹੀ ੫੫੫ ਦਸੰਬਰ ੨੦੨੩ ਅੰਕ : ੯
Vol. : 67 December 2023 Issue : 9


ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦੇ ਸਰਸਾ ਨਦੀ 'ਤੇ ਪਰਿਵਾਰ ਵਿਛੋੜੇ ਤੋਂ ਬਾਅਦ ਬਿਖੜੇ ਪੈਂਡੇ ਤੈਅ ਕਰਦੇ ਹੋਏ।




ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਮੱਘਰ-ਪੋਹ, ਸੰਮਤ ਨਾਨਕਸ਼ਾਹੀ ੫੫੫ ਦਸੰਬਰ 2023

ਜਿਲਦ ੬੭ (Vol. 67) ਅੰਕ ੯ (Issue 9)




*ਸੰਪਾਦਕ*

ਸਤਵਿੰਦਰ ਸਿੰਘ

*ਸਹਾਇਕ ਸੰਪਾਦਕ*

ਬਿਕਰਮਜੀਤ ਸਿੰਘ

## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

ਫੋਨ : 0183-2553956-59 ਐਕਸ 304 ਫੈਕਸ : 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥*
*ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ॥*
*ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ॥*
*ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ॥*
*ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ॥*
*ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ॥*
*ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ॥*
*ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ॥*
*ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥੧੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਬਾਰਹ ਮਾਹਾ ਮਾਂਝ ਦੀ ਇਸ ਪਾਵਨ ਪਉੜੀ ਦੇ ਮਾਧਿਅਮ ਦੁਆਰਾ ਜੀਵ ਨੂੰ ਸਮਝਾਉਂਦੇ ਹਨ ਕਿ ਜਿਸ ਜੀਵ ਰੂਪੀ ਇਸਤਰੀ ਨੇ ਪਤੀ ਰੂਪੀ ਪ੍ਰਭੂ ਦੇ ਨਾਮ ਨਾਲ ਸਾਂਝ ਪਾਈ ਹੈ ਅਰਥਾਤ ਜਿਸ ਨੇ ਆਪਣਾ ਮਨ ਪ੍ਰਭੂ ਦੀ ਸਿਫਤ-ਸਾਲਾਹ ਵਿਚ ਜੋੜਿਆ ਹੈ, ਵਿਕਾਰਾਂ ਰੂਪੀ ਠੰਡ ਉਸ ਦਾ ਕੁਝ ਨਹੀਂ ਵਿਗਾੜ ਸਕਦੀ। ਉਸ ਦਾ ਚਿੱਤ/ਮਨ ਅਰਥਾਤ ਉਸ ਦਾ ਇੱਕ-ਇੱਕ ਸਾਹ ਹਮੇਸ਼ਾਂ ਹੀ ਪ੍ਰਭੂ ਦੇ ਦੀਦਾਰਾਂ ਦੀ ਚਾਹ ਵਿਚ ਜੁੜਿਆ ਰਹਿੰਦਾ ਹੈ। ਗੁਰੂ ਸਾਹਿਬ ਫੁਰਮਾਨ ਕਰਦੇ ਹਨ ਕਿ ਜਿਸ ਜੀਵ ਰੂਪੀ ਇਸਤਰੀ ਨੇ ਜਗਤ ਦੇ ਮਾਲਕ ਅਤੇ ਪਾਲਣਹਾਰ ਪ੍ਰਭੂ ਦਾ ਆਸਰਾ ਲਿਆ ਹੈ, ਉਸ ਨੇ ਹੀ ਪ੍ਰਭੂ-ਪਤੀ ਦੀ ਸੇਵਾ ਵਿਚ ਸਫਲਤਾ ਪ੍ਰਾਪਤ ਕੀਤੀ ਹੈ। ਗੁਰੂ ਸਾਹਿਬ ਦੱਸਦੇ ਹਨ ਕਿ ਜਿਸ ਨੇ ਪ੍ਰਭੂ ਦੇ ਗੁਣਾਂ ਦੀ ਵਿਚਾਰ ਕੀਤੀ ਹੈ, ਉਸ ਨੂੰ ਮਾਇਆ ਰੂਪੀ ਹਨੇਰਾ ਛੋਹ ਵੀ ਨਹੀਂ ਸਕਦਾ। ਅਜਿਹੀ ਜੀਵ ਇਸਤਰੀ ਹਮੇਸ਼ਾਂ ਉਸ ਪਰਮਾਤਮਾ ਦੀ ਹੀ ਸਿਫਤ-ਸਾਲਾਹ ਵਿਚ ਜੁੜੀ ਰਹਿੰਦੀ ਹੈ ਅਰਥਾਤ ਉਸ ਦੀ ਲਿਵ ਪ੍ਰਭੂ ਦੀ ਹੀ ਪ੍ਰੀਤ ਵਿਚ ਲੀਨ ਰਹਿੰਦੀ ਹੈ ਜਿਸ ਤੋਂ ਉਸ ਨੇ ਜਨਮ ਲਿਆ ਹੈ। ਅਸਲ ਵਿਚ ਪਰਮਾਤਮਾ ਨੇ ਹੀ ਅਜਿਹੀ ਜੀਵ ਇਸਤਰੀ ਨੂੰ ਹੱਥ ਫੜ ਕੇ ਆਪਣੇ ਨਾਲ ਜੋੜਿਆ ਹੁੰਦਾ ਹੈ ਅਤੇ ਉਹ ਕਦੀ ਵੀ ਉਸ ਤੋਂ ਵਿਛੜਦੀ ਨਹੀਂ। ਗੁਰੂ ਸਾਹਿਬ ਦੱਸਦੇ ਹਨ ਕਿ ਅਜਿਹਾ ਸੱਜਣ ਰੂਪੀ ਪਰਮਾਤਮਾ ਅਪਹੁੰਚ ਹੈ। ਉਸ ਦੇ ਗੁਣਾਂ ਦੀ ਡੂੰਘਾਈ ਤਕ ਨਹੀਂ ਪਹੁੰਚਿਆ ਜਾ ਸਕਦਾ। ਮੈਂ ਅਜਿਹੇ ਪਰਮਾਤਮਾ ਤੋਂ ਲੱਖ ਵਾਰ ਕੁਰਬਾਨ ਜਾਂਦਾ ਹਾਂ ਜੋ ਦਰ ਆਇਆਂ/ਸਰਣ ਪਿਆਂ ਦੀ ਲਾਜ ਰੱਖਦਾ ਹੈ। ਪਰਮਾਤਮਾ ਬਹੁਤ ਹੀ ਨਰਮ-ਦਿਲ ਵਾਲਾ ਦਿਆਲੂ ਹੈ। ਉਸ ਨੂੰ ਆਪਣੇ ਸਰਣ ਪਏ ਭਗਤਾਂ ਦੀ ਲਾਜ ਰੱਖਣੀ ਹੀ ਪੈਂਦੀ ਹੈ। ਗੁਰੂ ਸਾਹਿਬ ਅੰਤ ਵਿਚ ਫੁਰਮਾਨ ਕਰਦੇ ਹਨ ਕਿ ਹੇ ਨਾਨਕ! ਜਿਸ ਜੀਵ ਉੱਤੇ ਬੇਪਰਵਾਹ ਦਿਆਲੂ ਪਰਮਾਤਮਾ ਮਿਹਰ ਦੀ ਨਿਗਾਹ ਪਾਉਂਦਾ ਹੈ, ਉਸ ਨੂੰ ਸਾਰੇ ਹੀ ਸੁੱਖ ਮਿਲ ਜਾਂਦੇ ਹਨ ਫਿਰ ਉਸ ਨੂੰ ਪੋਹ ਦੀ ਕਕਰੀਲੀ ਠੰਡ ਵਾਲਾ ਮਹੀਨਾ ਵੀ ਨਿੱਘਾ ਅਤੇ ਸੁਹਾਵਣਾ ਲੱਗਦਾ ਹੈ। ■

ਸੰਪਾਦਕੀ...

# ਸਾਹਿਬਜ਼ਾਦਿਆਂ ਦੀ ਸ਼ਹਾਦਤ ਸਦਕਾ ਅੱਜ ਕਾਇਮ ਹੈ ਸਾਡੀ ਨਿਆਰੀ ਹੋਂਦ-ਹਸਤੀ

*ਸ਼ਾਨਾਂਮੱਤੇ ਸਿੱਖ ਇਤਿਹਾਸ ਅੰਦਰ ਦਸੰਬਰ ਦਾ ਮਹੀਨਾ ਜ਼ਬਰ, ਜ਼ੁਲਮ, ਅਨਿਆਂ ਅਤੇ ਅੱਤਿਆਚਾਰ ਖ਼ਿਲਾਫ ਹੱਕ-ਸੱਚ ਨਿਆਂ ਦੀ ਖਾਤਰ ਜੂਝਦਿਆਂ ਗੁਰੂ ਸਾਹਿਬ, ਗੁਰੂ-ਪਰਵਾਰ ਅਤੇ ਗੁਰਸਿੱਖਾਂ ਦੁਆਰਾ ਦਿੱਤੀਆਂ ਲਾਸਾਨੀ ਸ਼ਹਾਦਤਾਂ ਨੂੰ ਆਪਣੇ ਅੰਦਰ ਸਮੋਈ ਬੈਠਾ ਹੈ। ਜਾਲਮ ਹੁਕਮਰਾਨਾਂ ਦੁਆਰਾ ਲਤਾੜੀ ਜਾ ਰਹੀ ਮਜ਼ਲੂਮ ਪਰਜਾ ਨੂੰ ਉਨ੍ਹਾਂ ਦੇ ਮੌਲਿਕ ਅਧਿਕਾਰ ਦਿਵਾਉਣ ਅਤੇ ਨਿਆਂ ਵਾਲੇ ਧਰਮੀ ਰਾਜ ਦੀ ਸਥਾਪਨਾ ਕਰਨ ਹਿੱਤ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਪੂਰਾ ਜੀਵਨ ਅਤੇ ਸਰਬੰਸ ਮਨੁੱਖਤਾ ਦੇ ਭਲੇ ਲਈ ਨਿਛਾਵਰ ਕਰ ਦਿੱਤਾ। ਗੁਰੂ ਜੀ ਨੇ ਖਾਲਸਾ ਪੰਥ ਦੀ ਸਿਰਜਣਾ ਸਮੇਂ ਇੱਕੋ ਬਾਟੇ ਵਿੱਚੋਂ ਸਾਰਿਆਂ ਨੂੰ ਖੰਡੇ ਦੀ ਪਾਹੁਲ ਛਕਾ ਕੇ ਸਦੀਆਂ ਤੋਂ ਦੇਸ਼ ਅੰਦਰ ਚੱਲੀ ਆ ਰਹੀ ਜਾਤ-ਪਾਤ ਦੀ ਵੰਡ ਨੂੰ ਪੂਰੀ ਤਰ੍ਹਾਂ ਖਤਮ ਕਰ ਦਿੱਤਾ। ਗੁਰੂ ਜੀ ਨੇ ਖਾਲਸੇ ਨੂੰ ਪੰਜ ਕਕਾਰੀ ਰਹਿਤ ਦੇ ਧਾਰਨੀ ਬਣਾ ਕੇ ਸੰਪੂਰਨ ਮਨੁੱਖ ਸਾਜਿਆ ਤੇ ਸਮੇਂ ਦੀਆਂ ਪ੍ਰਚਲਿਤ ਧਾਰਮਿਕ ਭਰਾਂਤੀਆਂ ਅਤੇ ਬਿਪਰਵਾਦੀ ਰੀਤਾਂ ਤੋਂ ਲੋਕਾਈ ਨੂੰ ਮੁਕਤ ਕਰਾ ਕੇ ਨਿਰੋਈ ਜੀਵਨ-ਜਾਚ ਦੱਸੀ। ਇਹ ਸਭ ਮੁ.ਗਲੀਆ ਹਕੂਮਤ ਅਤੇ ਪਹਾੜੀ ਹਿੰਦੂ ਰਾਜਿਆਂ ਨੂੰ ਕਦਾਚਿੱਤ ਪ੍ਰਵਾਨ ਨਾ ਹੋਇਆ। ਉਨ੍ਹਾਂ ਗੁਰੂ ਸਾਹਿਬ ਵਿਰੁੱਧ ਸਾਂਝਾ ਸੰਘਰਸ਼ ਛੇੜੀ ਰੱਖਿਆ। ਲੰਮਾ ਸਮਾਂ ਉਨ੍ਹਾਂ ਨਾਲ ਜੰਗ ਕਰਨ ਉਪਰੰਤ ਅਖੀਰ ਗੁਰੂ ਸਾਹਿਬ ਨੂੰ ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰਨਾ ਪਿਆ। ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡਣ ਤੋਂ ਕੁਝ ਹੀ ਦਿਨਾਂ ਦੇ ਬਾਅਦ ਵੱਡੇ ਸਾਹਿਬਜ਼ਾਦੇ: ਸਾਹਿਬਜ਼ਾਦਾ ਅਜੀਤ ਸਿੰਘ ਤੇ ਸਾਹਿਬਜ਼ਾਦਾ ਜੁਝਾਰ ਸਿੰਘ ਅਤੇ ਬਹੁਤ ਸਾਰੇ ਪਿਆਰੇ ਗੁਰਸਿੱਖ ਚਮਕੌਰ ਦੀ ਜੰਗ ਵਿਚ ਵੈਰੀ ਦਲਾਂ ਨਾਲ ਜੂਝਦਿਆਂ ਸ਼ਹੀਦ ਹੋ ਗਏ। ਛੋਟੇ ਸਾਹਿਬਜ਼ਾਦੇ: ਸਾਹਿਬਜ਼ਾਦਾ ਜੋਰਾਵਰ ਸਿੰਘ ਅਤੇ ਸਾਹਿਬਜ਼ਾਦਾ ਫਤਿਹ ਸਿੰਘ ਨੂੰ ਸਰਹੰਦ ਵਿਖੇ ਨੀਹਾਂ ਵਿਚ ਚਿਣ ਕੇ ਸ਼ਹੀਦ ਕੀਤਾ ਗਿਆ ਅਤੇ ਮਾਤਾ ਗੁਜਰੀ ਜੀ ਠੰਡੇ ਬੁਰਜ ਵਿਚ ਸ਼ਹੀਦੀ ਪਾ ਗਏ। ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਉਮਰ ਦੇ ਤਕਾਜ਼ੇ ਨਾਲ ਬਾ-ਕਮਾਲ ਅਤੇ ਬੇਮਿਸਾਲ ਹੈ। ਛੋਟੀ-ਛੋਟੀ ਉਮਰ ਹੋਵੇ ਅਤੇ ਅੱਗੋਂ ਵੈਰੀਆਂ ਦੀ ਸ਼ਸਤਰ-ਬੱਧ ਸ਼ਾਹੀ ਫੌਜ ਤਰ੍ਹਾਂ-ਤਰ੍ਹਾਂ ਦੇ ਲਾਲਚ, ਡਰਾਵੇ ਆਦਿ ਹਰ ਪ੍ਰਕਾਰ ਦਾ ਹੀਲਾ ਵਰਤ ਕੇ ਥੱਕ ਜਾਵੇ ਪਰ ਹੌਂਸਲੇ ਬੁਲੰਦ ਰਹਿਣ, ਅਜਿਹੀ ਦਲੇਰੀ ਪਿੱਛੇ ਦਸਮੇਸ਼ ਪਿਤਾ ਦੁਆਰਾ ਬਖਸ਼ੇ ਅੰਮ੍ਰਿਤ ਦੀ ਸ਼ਕਤੀ, ਮਾਤਾ ਜੀਤੋ ਜੀ ਅਤੇ ਦਾਦੀ ਮਾਂ, ਮਾਤਾ ਗੁਜਰੀ*

*ਜੀ ਦੀ ਸਿੱਖਿਆ ਅਤੇ ਦਾਦਾ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀ **ਸੀਸੁ ਦੀਆ ਪਰ ਸਿਰਰੁ ਨ ਦੀਆ** ਵਾਲੀ ਪ੍ਰੇਰਨਾ ਕੰਮ ਕਰ ਰਹੀ ਸੀ। ਗੁਰੂ ਜੀ ਦੇ ਇਨ੍ਹਾਂ ਲਾਡਲੇ ਸਾਹਿਬਜ਼ਾਦਿਆਂ ਨੇ ਇਹ ਸਾਬਤ ਕਰ ਵਿਖਾਇਆ ਕਿ ਜ਼ਿੰਦਗੀ ਵਿਚ ਵੱਡੇ ਕੀਰਤੀਮਾਨ ਸਥਾਪਿਤ ਕਰਨ ਲਈ ਲੰਮੀ ਉਮਰ ਦੀ ਨਹੀਂ ਬਲਕਿ ਵੱਡੇ ਜਜ਼ਬੇ ਅਤੇ ਦ੍ਰਿੜ੍ਹ ਇਰਾਦੇ ਦੀ ਲੋੜ ਹੁੰਦੀ ਹੈ।*

*ਗੁਰੂ ਸਾਹਿਬਾਨ ਦਾ ਆਦਰਸ਼ ਅਜਿਹੇ ਨਿਰੋਏ ਮਨੁੱਖ ਅਤੇ ਸਮਾਜ ਦੀ ਸਿਰਜਣਾ ਕਰਨਾ ਸੀ ਜਿੱਥੇ ਹਰੇਕ ਨੂੰ ਆਪਣੇ ਧਰਮ ਅਨੁਸਾਰ ਆਪਣੇ ਧਾਰਮਿਕ ਸੰਸਕਾਰ ਕਰਨ ਦੀ ਸੁਤੰਤਰਤਾ ਹੋਵੇ। ਕਿਸੇ ਉੱਪਰ ਜਬਰੀ ਆਪਣਾ ਧਰਮ ਨਾ ਥੋਪਿਆ ਜਾਵੇ। ਆਪਣੇ ਸੱਭਿਆਚਾਰ ਅਨੁਸਾਰ ਪਹਿਰਾਵਾ ਪਹਿਨਣ ਅਤੇ ਆਪਣੀ ਬੋਲੀ ਬੋਲਣ ਦੀ ਅਜ਼ਾਦੀ ਹੋਵੇ। ਦੇਸ਼ ਦੇ ਆਰਥਿਕ ਸਾਧਨ ਯੋਗਤਾ ਅਨੁਸਾਰ ਸਭ ਲਈ ਬਰਾਬਰ ਹੋਣ। ਕਿਸੇ ਗਰੀਬ-ਗੁਰਬੇ ਦਾ ਹੱਕ ਨਾ ਮਾਰਿਆ ਜਾਵੇ। ਹਰੇਕ ਕੰਮ ਨਿਆਂ ਦੀ ਕਸਵੱਟੀ 'ਤੇ ਪਰਖ ਕੇ ਕੀਤਾ ਜਾਵੇ ਆਦਿ, ਇਨ੍ਹਾਂ ਸਭ ਗੱਲਾਂ ਨੂੰ ਅਮਲ ਵਿਚ ਲਿਆਉਣ ਦੀ ਖਾਤਰ ਗੁਰੂ ਸਾਹਿਬਾਨ ਨੇ ਗੁਰਬਾਣੀ ਰਾਹੀਂ ਪ੍ਰਚਾਰ ਕੀਤਾ। ਜਦੋਂ-ਜਦੋਂ ਇਨ੍ਹਾਂ ਅਸੂਲਾਂ, ਮਾਨਵੀ ਹੱਕਾਂ ਦਾ ਘਾਣ ਹੋਇਆ ਉਦੋਂ ਲੋੜ ਪੈਣ 'ਤੇ ਸ਼ਸਤਰ-ਬੱਧ ਸੰਘਰਸ਼ ਵੀ ਕਰਨਾ ਪਿਆ। ਇਸ ਸੰਘਰਸ਼ ਵਿਚ ਗੁਰੂ ਸਾਹਿਬਾਨ, ਗੁਰੂ-ਪਰਵਾਰ, ਬੱਚਿਆਂ-ਬਜ਼ੁਰਗਾਂ ਅਤੇ ਬੇਅੰਤ ਸਿੱਖਾਂ ਦੀਆਂ ਸ਼ਹਾਦਤਾਂ ਹੋਈਆਂ। ਹੱਕ-ਸੱਚ ਲਈ ਜੂਝਦਿਆਂ ਦਿੱਤੀਆਂ ਕੁਰਬਾਨੀਆਂ ਦੇ ਲਹੂ ਭਿੱਜੇ ਇਤਿਹਾਸ ਨੂੰ ਪੜ੍ਹ-ਸੁਣ ਕੇ ਹਰੇਕ ਗੁਰਸਿੱਖ ਨੂੰ ਆਪਣੇ ਪੁਰਖਿਆਂ ਉੱਪਰ ਮਾਣ ਮਹਿਸੂਸ ਹੁੰਦਾ ਹੈ। ਪਰ ਅਸਲ ਵਿਚ ਇਹ ਮਾਣ ਤਾਂ ਹੀ ਸਮਝਿਆ ਜਾ ਸਕਦਾ ਹੈ ਜੇਕਰ ਇਨ੍ਹਾਂ ਸ਼ਹਾਦਤਾਂ ਦੇ ਮੰਤਵ ਨੂੰ ਅੱਜ ਅਸੀਂ ਆਪਣੇ ਅਮਲੀ ਜੀਵਨ ਵਿਚ ਦ੍ਰਿੜ੍ਹ ਕਰ ਸਕੀਏ। ਸਾਨੂੰ ਆਪਣੇ-ਆਪਣੇ ਬੱਚਿਆਂ ਨੂੰ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਦੀਆਂ ਬਾਤਾਂ ਆਪ ਸੁਣਾਉਣੀਆਂ ਪੈਣਗੀਆਂ। ਬੱਚਿਆਂ ਨੂੰ ਨਿੱਤਨੇਮੀ ਬਣਾ ਕੇ ਗੁਰਬਾਣੀ ਦੇ ਅਰਥਾਂ ਨੂੰ ਸਮਝਾਉਣਾ ਪਵੇਗਾ ਅਤੇ ਵੱਡੇ-ਵੱਡੇਰਿਆਂ ਦੀਆਂ ਉਦਾਹਰਨਾਂ ਉਨ੍ਹਾਂ ਅੱਗੇ ਪੇਸ਼ ਕਰਨੀਆਂ ਪੈਣਗੀਆਂ। ਬੇਗਾਨੀਆਂ ਭਾਸ਼ਾਵਾਂ ਦਾ ਮੋਹ ਛੱਡ ਕੇ ਸਭ ਤੋਂ ਪਹਿਲਾਂ ਆਪਣੀ ਭਾਸ਼ਾ ਦਾ ਗਿਆਨ, ਆਪਣੇ ਵਿਰਸੇ ਦਾ ਗਿਆਨ ਦੇਣਾ ਅਤਿ ਜ਼ਰੂਰੀ ਬਣਾਉਣਾ ਪਵੇਗਾ। ਜੇਕਰ ਅਸੀਂ ਸਾਰੇ ਨਿਸ਼ਚਾ ਕਰ ਕੇ ਆਪਣੇ ਫਰਜ਼ਾਂ ਨੂੰ ਸਮਝ ਕੇ ਇਸ ਮਾਰਗ 'ਤੇ ਚੱਲਣ ਦਾ ਪ੍ਰਣ ਕਰ ਲਈਏ, ਤਾਂ ਸਾਡਾ ਸਮਾਜ ਅੱਜ ਵੀ ਖੁਸ਼ਹਾਲੀ ਦੀ ਮੰਜ਼ਲਾਂ ਨੂੰ ਛੂਹ ਸਕਦਾ ਹੈ। ਇਸ ਲਈ ਸਾਨੂੰ ਆਪਣੇ ਬੱਚਿਆਂ ਨੂੰ ਸਾਹਿਬਜ਼ਾਦਿਆਂ ਦੇ ਵਾਰਸ ਬਣਾਉਣ ਲਈ ਉੱਦਮਸ਼ੀਲ ਹੋਣਾ ਪਵੇਗਾ, ਤਾਂ ਹੀਂ ਸਾਡੀਆਂ ਆਉਣ ਵਾਲੀਆਂ ਪੀੜੀਆਂ ਸਾਡੇ ਲਾਸਾਨੀ ਇਤਿਹਾਸ, ਸ਼ਾਨਾਂਮੱਤੀ ਕੌਮੀ ਵਿਰਾਸਤ ਅਤੇ ਸਾਡੀ ਨਿਆਰੀ ਹੋਂਦ ਹਸਤੀ ਨੂੰ ਬਰਕਰਾਰ ਰੱਖ ਸਕਣਗੀਆਂ*

■

# ਸ੍ਰੀ ਗੁਰੂ ਗ੍ਰੰਥ ਸਾਹਿਬ: ਨਿਤਾਣਿਆਂ ਦਾ ਪ੍ਰਵਚਨ

*-ਡਾ. ਚਮਕੌਰ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵਿਤਰ ਬਾਣੀ ਸਰਬ-ਕਲਿਆਣਕਾਰੀ ਹੈ, ਜੋ ਮਨੁੱਖ ਨੂੰ ਔਗੁਣਾਂ-ਵਿਕਾਰਾਂ ਤੋਂ ਮੁਕਤ ਕਰਾ ਕੇ ਆਪਣਾ ਅੰਤਹਕਰਣ ਗੁਣਾਂ, ਚੰਗਿਆਈਆਂ ਨਾਲ ਸ਼ੁੱਧ ਰੱਖਣ ਦਾ ਆਦੇਸ਼ ਦਿੰਦੀ ਹੈ। ਇਸ ਵਿਚੋਂ ਰੂਪਮਾਨ ਹੁੰਦੇ ਸਾਰੇ ਉਪਦੇਸ਼, ਮਨੁੱਖ ਨੂੰ ਦੁੱਖਾਂ-ਕਸ਼ਟਾਂ ਅਤੇ ਮੋਹ-ਮਾਇਆ ਤੋਂ ਮੁਕਤ ਹੋਣ ਲਈ ਪਰਉਪਕਾਰ ਤੇ ਸਰਬੱਤ ਦੇ ਭਲੇ ਲਈ ਸਰਗਰਮ ਹੋਣ ਦਾ ਰਾਹ ਦੱਸਦੇ ਹਨ। ਸਾਰੇ ਬਾਣੀਕਾਰਾਂ ਦੀ ਬਾਣੀ ਹੱਕ, ਸੱਚ ਤੇ ਨਿਆਂ ਦੀ ਸਥਾਪਤੀ ਲਈ ਇਨਸਾਨੀਅਤ ਦਾ ਘਾਣ ਕਰਨ ਵਾਲੇ ਵੰਡ-ਵਿਤਕਰਿਆਂ ਅਤੇ ਧੱਕੇਸ਼ਾਹੀਆਂ ਖਿਲਾਫ਼ ਜੂਝਣ ਦਾ ਉਤਸ਼ਾਹ ਪੈਦਾ ਕਰਦੀ ਹੈ। ਹੁਕਮ, ਰਜ਼ਾ, ਸੇਵਾ, ਸਿਮਰਨ, ਸਦਗੁਣ, ਸਾਂਝੀਵਾਲਤਾ, ਮੁਕਤੀ ਸਮੇਤ ਸਾਰੇ ਸੰਦੇਸ਼, ਮਨੁੱਖਤਾ ਦੇ ਕਲਿਆਣ ਲਈ ਦੂਰਅੰਦੇਸ਼ ਅਮਲੀ ਗੁਰਸੂਤਰ (formulas) ਹਨ, ਜਿਨ੍ਹਾਂ ਨੂੰ ਸਹੀ ਰੂਪ ਵਿਚ ਸਮਝਣ ਅਤੇ ਅਮਲ ਵਿਚ ਲਿਆਉਣ ਦੀ ਜ਼ਰੂਰਤ ਹੈ।

ਹਥਲੇ ਲੇਖ ਦਾ ਵਿਸ਼ਾ ਸਮਾਜ ਦੇ ਨਿਤਾਣੇ ਵਰਗਾਂ ਦੀ ਮੁਕਤੀ ਅਤੇ ਕਲਿਆਣ ਦੇ ਸੰਦਰਭ ਵਿਚ ਗੁਰੂ ਗ੍ਰੰਥ ਸਾਹਿਬ ਦੀ ਭੂਮਿਕਾ ਨੂੰ ਜਾਣਨਾ ਹੈ। ਇਥੇ ਇਸ ਵਿਸ਼ੇ ਬਾਰੇ ਸੰਖੇਪ ਵਿਚਾਰ-ਚਰਚਾ ਹੀ ਸੰਭਵ ਹੈ।

**ਵਾਹਿਗੁਰੂ : ਨਿਤਾਣਿਆਂ ਦਾ ਤਾਣ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਕਾਲ ਪੁਰਖ ਵਾਹਿਗੁਰੂ ਨੂੰ ਦਿਆਲੂ, ਕਿਰਪਾਲੂ, ਸੱਚ, ਪ੍ਰੇਮ, ਗਿਆਨ-ਸਰੂਪ, ਨਿਰਭਉ, ਨਿਰਵੈਰ, ਮਿੱਠਬੋਲੜਾ, ਕਰਤਾ (ਮਹਾਂਕਿਰਤੀ), ਨਿਆਂਦਾਤਾ, ਸਰਬ-ਸਮਰੱਥ, ਦਾਤਾ, ਰਖਵਾਲਾ, ਪਤਿਤ ਪਾਵਨ, ਦੀਨਾਨਾਥ, ਅਨਾਥਾਂ ਦਾ ਨਾਥ, ਗਰੀਬ ਨਿਵਾਜ, ਨਿਤਾਣਿਆਂ ਦਾ ਤਾਣ ਆਦਿ ਬੇਅੰਤ ਗੁਣਾਂ ਨਾਲ ਭਰਪੂਰ ਹਸਤੀ ਤਸੱਵਰ ਕੀਤਾ ਗਿਆ ਹੈ। ਅਜਿਹੀ ਸਰਬ-ਸ਼ਕਤੀਮਾਨ ਅਤੇ ਸਰਬਗੁਣ-ਸੰਪੰਨ ਹਸਤੀ ਦਾ ਸਿਮਰਨ ਕਰਨ ਵਾਲੇ ਸਾਧਕ ਨੂੰ ਅਹਿਸਾਸ ਹੁੰਦਾ ਹੈ ਕਿ ਸਾਰੀਆਂ ਸ਼ਕਤੀਆਂ ਅਤੇ ਸਾਰੇ ਗੁਣਾਂ ਦਾ ਮਾਲਕ ਉਸ ਦੇ ਅੰਦਰ ਬਿਰਾਜਮਾਨ ਹੈ। ਜਦ ਉਹ ਇਸ ਅਹਿਸਾਸ ਨਾਲ ਓਤਪੋਤ ਹੋ ਕੇ, ਸਿਮਰਨ ਦੁਆਰਾ ਆਪਣੇ ਅੰਦਰੋਂ ਇਨ੍ਹਾਂ ਸ਼ਕਤੀਆਂ ਨੂੰ ਜਗਾਉਂਦਾ ਹੈ ਤਾਂ ਹਰ ਪੱਖੋਂ ਬੇਮੁਥਾਜ ਹੋ ਕੇ ਸਮਰੱਥਾਵਾਨ ਬਣਦਾ ਹੈ। ਦੂਜੇ ਸ਼ਬਦਾਂ ਵਿਚ ਗੁਰਬਾਣੀ ਮਨੁੱਖ ਨੂੰ ਸਵੈ-ਨਿਰਭਰ ਅਤੇ ਸਮਰੱਥ ਬਣਾ ਕੇ ਸਵੈਮਾਣ ਦਾ ਜੀਵਨ ਜੀਣ ਦੀ ਜਾਚ

** ਡਾਇਰੈਕਟਰ, ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ਼ ਅਡਵਾਂਸਡ ਸਟੱਡੀਜ਼ ਇਨ ਸਿਖਇਜ਼ਮ, ਬਹਾਦਰਗੜ੍ਹ-੧੪੭੦੨੧(ਪਟਿਆਲਾ) ਮੋ. +੯੧੯੭੨੭੦੭੭੭੨੫*

ਸਿਖਾਉਂਦੀ ਹੈ।

ਗ਼ਰੀਬ-ਨਿਵਾਜ਼ ਅਤੇ ਨਿਤਾਣਿਆਂ ਦੇ ਤਾਣ ਅਕਾਲ ਪੁਰਖ ਦੇ ਸਿਮਰਨ ਦਾ ਰਾਜ਼ ਇਹੋ ਹੈ ਕਿ ਉਸ ਪਰਮ-ਹਸਤੀ ਦੇ ਗੁਣਾਂ ਅਤੇ ਸ਼ਕਤੀਆਂ ਦੇ ਸੰਚਾਰ ਨੇ ਹੀ ਗ਼ਰੀਬਾਂ-ਨਿਤਾਣਿਆਂ ਦੀ ਮੁਕਤੀ ਦਾ ਜਾਮਨ ਬਣਨਾ ਹੈ। ਫਿਰ ਸਰਬਗੁਣ ਸੰਪੰਨ ਅਤੇ ਸਰਬ-ਸਮਰੱਥ ਹਸਤੀ ਦਾ ਪੈਰੋਕਾਰ ਜਾਬਰਾਂ, ਅਨਿਆਈਆਂ, ਧੱਕੇਸ਼ਾਹਾਂ ਤੋਂ ਸਹਿਮ ਕੇ ਦੱਬੂ ਨਹੀਂ ਬਣੇਗਾ, ਬਲਕਿ ਉਨ੍ਹਾਂ ਨੂੰ ਵੰਗਾਰਨ ਦੇ ਰਾਹ ਤੁਰੇਗਾ। ਵਾਹਿਗੁਰੂ ਦੇ 'ਨਿਤਾਣਿਆਂ ਦਾ ਤਾਣੁ', 'ਗ਼ਰੀਬ ਨਿਵਾਜ਼ੁ', 'ਦੀਨਾਨਾਥੁ', 'ਅਨਾਥਾ ਨਾਥੁ' ਹੋਣ ਦਾ ਭਾਵ ਇਹੋ ਹੈ :

— *ਸਾਹਿਬੁ ਨਿਤਾਣਿਆ ਕਾ ਤਾਣੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ,੭੦)*

— *ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥...*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ,੧੧੦੬)*

— *ਨਿਧਰਿਆ ਧਰ ਨਿਗਤਿਆ ਗਤਿ ਨਿਥਾਵਿਆ ਤੂ ਥਾਉ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ,੧੨੦੨)*

— *ਗਰੀਬਾ ਅਨਾਥਾ ਤੇਰਾ ਮਾਣਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ,੯੮)*

— *ਅਨਾਥਾ ਨਾਥੁ ਦੀਨ ਦੁਖ ਭੰਜਨ ਆਪਿ ਲੀਏ ਲੜਿ ਲਾਈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ,੧੨੬੯)*

— *ਦੀਨਾ ਨਾਥ ਅਨਾਥ ਕਰੁਣਾ ਮੈ ਸਾਜਨ ਮੀਤ ਪਿਤਾ ਮਹਤਰੀਆ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ,੨੦੩)*

ਇਸ ਤਰ੍ਹਾਂ ਗੁਰਬਾਣੀ ਵਿਚ ਵਾਹਿਗੁਰੂ ਨੂੰ ਨਿਤਾਣਿਆਂ ਦੇ ਤਾਣ ਵਜੋਂ ਰੂਹਾਨੀ-ਪਰਮਾਰਥੀ ਮੁਕਤੀਦਾਤਾ ਦਰਸਾਇਆ ਹੋਇਆ ਹੈ।

**ਗੁਰੂ: ਗਰੀਬਾਂ-ਨਿਤਾਣਿਆਂ ਦਾ ਆਗੂ**

*ਸਤਿਗੁਰੁ ਮੇਰਾ ਤਾਣੁ ਨਿਤਾਣੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ,੧੧੪੨)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰ ਬਾਣੀ ਅਨੁਸਾਰ 'ਗੁਰੂ' ਮਨੁੱਖ ਦਾ ਸੱਚਾ ਮਾਰਗ-ਦਰਸ਼ਕ ਅਤੇ ਰੂਹਾਨੀ ਆਗੂ ਹੈ। ਆਗੂ ਦੀ ਕਥਨੀ ਤੇ ਕਰਨੀ ਤੋਂ ਸਪਸ਼ਟ ਪ੍ਰਗਟ ਹੋ ਜਾਂਦਾ ਹੈ ਕਿ ਉਹ ਕਿਸ ਧਿਰ ਨਾਲ ਖੜ੍ਹਾ ਹੈ? ਨਿਰਸੰਦੇਹ, ਸਮਦ੍ਰਿਸ਼ਟੀ ਦੇ ਮਾਲਕ ਗੁਰੂ ਦੀ ਧਿਰ ਜਾਂ ਧੜਾ, ਸਾਰੀ ਖ਼ਲਕਤ ਹੈ। ਪਰ ਸਮਾਜਿਕ ਪ੍ਰਸੰਗ ਵਿਚ ਜਦ ਜਬਰ, ਜ਼ੁਲਮ, ਅਨਿਆਂ ਤੇ ਧੱਕੇਸ਼ਾਹੀ ਦਾ ਵਰਤਾਰਾ ਵਰਤਦਾ ਹੈ ਤਾਂ ਗੁਰੂ, ਹਮੇਸ਼ਾ ਪੀੜਤਾਂ ਅਤੇ ਨਿਤਾਣਿਆਂ ਨਾਲ ਖੜ੍ਹਦਾ ਹੈ। ਉਹ ਉਨ੍ਹਾਂ ਦੇ ਸੱਚੇ-ਹਿਤੈਸ਼ੀ ਵਜੋਂ ਕਰਮਸ਼ੀਲ ਹੁੰਦਾ ਹੋਇਆ, ਅੱਗੇ ਹੋ ਕੇ ਆਪਣੇ 'ਬਿਰਦ' ਦੀ ਪਾਲਣਾ ਕਰਦਾ ਹੈ। ਗੁਰ-ਇਤਿਹਾਸ (੧੪੬੯-੧੭੦੮ ਈ.), ਇਸ ਸੱਚ ਦੀ ਪੁਖਤਾ ਗਵਾਹੀ ਹੈ। ਸ੍ਰੀ ਗੁਰੂ ਗ੍ਰੰਥ

ਸਾਹਿਬ ਦੀ ਬਾਣੀ ਤੋਂ ਇਸ ਸੱਚਾਈ ਦੀ ਭਰਪੂਰ ਪੁਸ਼ਟੀ ਹੁੰਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ, ਗ਼ਰੀਬਾਂ 'ਤੇ ਆਪਣੀ ਚੌਧਰ ਦਾ ਰੋਅਬ ਜਮਾਉਣ ਵਾਲੇ ਸਮਾਜ-ਵਿਰੋਧੀ ਤੱਤਾਂ ਨੂੰ ਸਖਤ ਤਾੜਨਾ ਕਰਦੇ ਹਨ:

*ਗਰੀਬਾ ਉਪਰਿ ਜਿ ਖਿੰਜੈ ਦਾੜੀ॥*
*ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ॥* *(ਸ੍ਰੀ ਗੁਰੂ ਗ੍ਰੰਥ ਸਾਹਿਬ,੧੯੯)*

ਪਾਰਬ੍ਰਹਮ (ਪਰਮਾਤਮਾ) ਗ਼ਰੀਬਾਂ, ਨਿਤਾਣਿਆਂ ਸਭ ਦੇ ਅੰਦਰ ਵਸਦਾ ਹੈ। ਦਮਨ ਦਾ ਸ਼ਿਕਾਰ, ਲਿਤਾੜੇ ਹੋਏ ਲਾਚਾਰ ਲੋਕਾਂ ਦੇ ਅੰਦਰੋਂ ਫੁੱਟੇ ਰੱਬੀ ਸ਼ਕਤੀਆਂ ਦੇ ਵੇਗ ਅਤੇ ਤੇਜ਼ ਦੇ ਸਾਹਮਣੇ, ਇਨਸਾਨੀਅਤ ਦਾ ਘਾਣ ਕਰਨ ਵਾਲੀਆਂ ਕਰੂਰ ਤਾਕਤਾਂ ਟਿਕ ਨਹੀਂ ਸਕਣਗੀਆਂ। ਇਸ ਰੋਹ ਅੱਗੇ ਧੱਕੇਸ਼ਾਹਾਂ, ਜਾਬਰਾਂ ਦਾ ਰੋਅਬਦਾਬ ਭਸਮ ਹੋ ਜਾਵੇਗਾ। ਸ੍ਰੀ ਗੁਰੂ ਅਰਜਨ ਸਾਹਿਬ ਰਚਿਤ ਉਕਤ ਦਿਸ਼ਾ-ਸੂਚਕ ਸਤਰਾਂ ਸ਼ਾਇਦ ਇਹੋ ਇਸ਼ਾਰਾ ਕਰ ਰਹੀਆਂ ਹਨ।

ਗੁਰੂ, ਨਿਮਾਣਿਆਂ-ਨਿਤਾਣਿਆਂ ਦਾ ਸੱਚਾ ਸਾਥੀ ਹੈ। ਇਸੇ ਲਈ ਉਹ ਹੰਕਾਰੀ ਚੌਧਰੀਆਂ ਅਤੇ ਧਨਾਢਾਂ ਦੀ ਬਜਾਏ, ਨੀਚ ਸਮਝੇ ਜਾਂਦੇ ਲਾਚਾਰ ਲੋਕਾਂ ਨਾਲ ਸਾਂਝ ਪਾਉਣ ਵਿਚ ਮਾਣ ਮਹਿਸੂਸ ਕਰਦਾ ਹੈ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੧੫)*

ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ, ਧਨਾਢਾਂ ਜਾਂ ਚੌਧਰੀਆਂ ਦੀ ਬਜਾਏ ਆਪਣੀ ਤੁਲਨਾ ਹਮੇਸ਼ਾ ਲਿਤਾੜੇ ਹੋਏ ਨਿਤਾਣੇ ਲੋਕਾਂ ਨਾਲ ਕਰਦੇ ਹਨ। ਗੁਰਬਾਣੀ ਵਿਚ ਉਨ੍ਹਾਂ ਆਪਣੇ ਲਈ ਦੀਨ, ਗਰੀਬ, ਮਸਕੀਨ, ਨਿਰਧਨ, ਨੀਚ, ਭਿਖਾਰੀ, ਗੋਲਾ (ਗੁਲਾਮ), ਦਾਸ, ਅਨਾਥ, ਨਿਮਾਣਾ, ਨਿਤਾਣਾ ਆਦਿ ਸ਼ਬਦਾਂ ਦੀ ਵਰਤੋਂ ਥਾਂ-ਪੁਰ-ਥਾਂ ਕੀਤੀ ਹੈ :

*— ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੭੨੭)*
*— ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ,੧੩)*
*— ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ,੬੬੬)*
*— ਪ੍ਰਣਵਤਿ ਨਾਨਕ ਹਮ ਤਾ ਕੇ ਦਾਸ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੨੨੪)*
*— ਤੂੰ ਸਾਚਾ ਸਾਹਿਬੁ ਦਾਸੁ ਤੇਰਾ ਗੋਲਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੧੩੨)*

ਸੋ ਗੁਰੂ ਨਿਮਾਣਿਆਂ, ਨਿਤਾਣਿਆਂ, ਨਿਥਾਵਿਆਂ ਦਾ ਸੱਚਾ ਸਹਾਰਾ ਹੈ:

*ਨਿਥਾਵੇ ਕਉ ਗੁਰਿ ਦੀਨੋ ਥਾਨੁ॥*

*ਨਿਮਾਨੇ ਕਉ ਗੁਰਿ ਕੀਨੋ ਮਾਨੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ,੩੯੫)*

## 'ਨਿਰਧਨ' ਦਾ ਅਰਥ

ਆਰਥਿਕ ਪੱਖੋਂ ਮੰਦਹਾਲੀ ਦੇ ਸ਼ਿਕਾਰ, ਧਨ-ਦੌਲਤ ਤੋਂ ਸੱਖਣੇ ਮਨੁੱਖ ਨੂੰ ਨਿਰਧਨ ਜਾਂ ਗ਼ਰੀਬ ਕਿਹਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕ ਥਾਂਵਾਂ 'ਤੇ ਇਨ੍ਹਾਂ ਸ਼ਬਦਾਂ ਦੀ ਵਰਤੋਂ ਉਕਤ ਅਰਥਾਂ ਵਿਚ ਹੀ ਹੋਈ ਹੈ। ਪਰੰਤੂ ਰੂਹਾਨੀਅਤ ਦੇ ਪੱਖ ਤੋਂ ਗੁਰਬਾਣੀ ਦੀ ਦ੍ਰਿਸ਼ਟੀ ਵਿਚ ਨਿਰਧਨ ਤੇ ਕੰਗਾਲ ਉਹ ਹੈ, ਜਿਹੜਾ 'ਸੱਚ' ਰੂਪੀ ਨਾਮ-ਧਨ ਤੋਂ ਵਿਰਵਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ:

*ਜਿਸ ਨੋ ਵਿਸਰੈ ਨਾਉ ਸੁ ਨਿਰਧਨੁ ਕਾਂਢੀਐ॥* *(ਸ੍ਰੀ ਗੁਰੂ ਗ੍ਰੰਥ ਸਾਹਿਬ,੯੬੪)*

ਭਗਤ ਕਬੀਰ ਜੀ ਵੀ ਨਾਮ-ਵਿਹੂਣੇ ਮਨੁੱਖ ਨੂੰ ਹੀ 'ਨਿਰਧਨ' ਐਲਾਨ ਕਰਦੇ ਹਨ:

*ਕਹਿ ਕਬੀਰ ਨਿਰਧਨੁ ਹੈ ਸੋਈ॥*
*ਜਾ ਕੇ ਹਿਰਦੈ ਨਾਮੁ ਨ ਹੋਈ॥* *(ਸ੍ਰੀ ਗੁਰੂ ਗ੍ਰੰਥ ਸਾਹਿਬ,੧੧੫੯)*

'ਨਿਰਧਨ' ਦਾ ਇਹ ਅਰਥ, ਧਨ-ਦੌਲਤ ਤੋਂ ਵਿਰਵੇ ਲੋਕਾਂ ਨੂੰ ਗ਼ਰੀਬੀ ਜਾਂ ਨਿਰਧਨਤਾ ਦੀ ਹੀਣ-ਭਾਵਨਾ 'ਚੋਂ ਕੱਢ ਕੇ ਮੁਕਤੀ ਮਾਰਗ ਉਤੇ ਤੋਰਣ ਦਾ ਬੁਨਿਆਦੀ ਸੂਤਰ ਹੈ।

## ਗ਼ਰੀਬੀ: ਹਲੀਮੀ ਜਾਂ ਪਰਾਧੀਨਤਾ

ਗੁਰਬਾਣੀ ਵਿਚ 'ਗ਼ਰੀਬੀ' ਸ਼ਬਦ ਦਾ ਪ੍ਰਯੋਗ ਨਿਮਰਤਾ ਤੇ ਹਲੀਮੀ ਲਈ ਵੀ ਹੋਇਆ ਹੈ। ਧਨ-ਦੌਲਤ ਪੱਖੋਂ ਗ਼ਰੀਬ (ਨਿਰਧਨ) ਮਨੁੱਖ ਦਾ ਸੁਭਾਅ ਆਮ ਤੌਰ 'ਤੇ ਨਿਮਰ ਅਤੇ ਸਹਿਣਸ਼ੀਲ ਹੁੰਦਾ ਹੈ; ਜਦਕਿ ਨਾਮ-ਧਨ ਤੋਂ ਸੱਖਣਾ ਮਾਇਆਧਾਰੀ, ਭਾਵ 'ਸੱਚ ਪੱਖੋਂ ਗ਼ਰੀਬ' ਆਮ ਤੌਰ 'ਤੇ ਆਕੜਖੋਰ ਅਤੇ ਹੈਂਕੜਬਾਜ਼ ਹੁੰਦਾ ਹੈ। ਧਨਹੀਣ ਮਨੁੱਖ ਹਰ ਇਕ ਨਾਲ ਹਲੀਮੀ ਸਹਿਤ ਵਿਚਰਦਾ ਹੈ:

*ਜਉ ਨਿਰਧਨੁ ਸਰਧਨ ਕੈ ਜਾਇ॥*
*ਆਗੇ ਬੈਠਾ ਪੀਠਿ ਫਿਰਾਇ॥੧॥*
*ਜਉ ਸਰਧਨੁ ਨਿਰਧਨ ਕੈ ਜਾਇ॥*
*ਦੀਆ ਆਦਰੁ ਲੀਆ ਬੁਲਾਇ॥੨॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੫੯)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗ਼ਰੀਬੀ ਜਾਂ ਹਲੀਮੀ ਨੂੰ ਐਸਾ ਹਥਿਆਰ ਅਤੇ ਸੁਰੱਖਿਆ ਕਵਚ ਦੱਸਿਆ ਹੈ, ਜਿਸ ਅੱਗੇ ਪਾਪੀ ਵੀ ਹਾਰ ਜਾਂਦੇ ਹਨ :

*ਗ਼ਰੀਬੀ ਗਦਾ ਹਮਾਰੀ॥*
*ਖੰਨਾ ਸਗਲ ਰੇਨੁ ਛਾਰੀ॥*
*ਇਸੁ ਆਗੈ ਕੋ ਨ ਟਿਕੈ ਵੇਕਾਰੀ॥* *(ਸ੍ਰੀ ਗੁਰੂ ਗ੍ਰੰਥ ਸਾਹਿਬ,੬੨੮)*

ਪਰ ਗੁਰਬਾਣੀ ਦੀ ਦ੍ਰਿਸ਼ਟੀ ਵਿਚ ਨਿਮਰ ਜਾਂ ਹਲੀਮ ਹੋਣ ਦਾ ਅਰਥ ਖੁਸ਼ਾਮਦੀ, ਅਧੀਨਗੀ ਜਾਂ ਮੁਥਾਜੀ ਨਹੀਂ। ਨਿਰਸੰਦੇਹ ਗੁਰਬਾਣੀ ਨੇ ਮਨੁੱਖ ਨੂੰ

ਨਿਮਰ ਤੇ ਸਹਿਣਸ਼ੀਲ ਹੋਣ ਦੀ ਤਾਕੀਦ ਕੀਤੀ ਹੈ, ਪਰ ਅਣਖ-ਸਵੈਮਾਣ ਨੂੰ ਦਾਅ 'ਤੇ ਲਾਉਣਾ ਪਰਵਾਨ ਨਹੀਂ ਕੀਤਾ। ਪਰਾਧੀਨਤਾ ਨੂੰ ਗੁਰਬਾਣੀ ਮੁੱਢੋਂ ਹੀ ਰੱਦ ਕਰਦੀ ਹੈ:

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥*
*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥* *(ਸ੍ਰੀ ਗੁਰੂ ਗ੍ਰੰਥ ਸਾਹਿਬ,੧੩੮੦)*

## ਮਾਇਆਧਾਰੀਆਂ ਦੀ ਨਿਖੇਧੀ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਗ਼ਰੀਬਾਂ ਦਾ ਖ਼ੂਨ ਚੂਸ ਕੇ ਮਾਇਆ ਇਕੱਤਰ ਕਰਨ ਵਾਲੇ ਜਮ੍ਹਾਂਖੋਰਾਂ ਨੂੰ ਲਾਹਨਤਾਂ ਪਾਈਆਂ ਗਈਆਂ ਹਨ। ਅਜਿਹਾ ਮਾਇਆਧਾਰੀ ਮਨੁੱਖ ਇਸ ਗੱਲੋਂ ਬੇਖਬਰ ਹੁੰਦਾ ਹੈ ਕਿ ਲਾਚਾਰ ਅਤੇ ਨਿਤਾਣੇ ਲੋਕਾਂ ਦੀਆਂ ਆਹਾਂ ਅਤੇ ਬਦਦੁਆਵਾਂ ਲੈ ਕੇ ਇਕੱਤਰ ਕੀਤਾ ਧਨ-ਮਾਲ, ਉਸ ਦਾ ਸਦੀਵੀ ਸਾਥੀ ਨਹੀਂ:

*ਲੈਦਾ ਬਦ ਦੁਆਇ ਤੂੰ ਮਾਇਆ ਕਰਹਿ ਇਕਤ॥*
*ਜਿਸ ਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੨)*

ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਧਨ-ਦੌਲਤ ਦੇ ਅੰਬਾਰ ਇਕੱਠੇ ਕਰਨਾ, ਪਾਪਾਂ ਤੋਂ ਬਿਨਾਂ ਸੰਭਵ ਨਹੀਂ :

*ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥*
*ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੧੭)*

ਗੁਰਬਾਣੀ ਨੇ ਮਾਇਆਧਾਰੀ ਮਨੁੱਖ ਨੂੰ ਅੰਨ੍ਹਾ ਤੇ ਬੋਲਾ ਕਿਹਾ ਹੈ, ਕਿਉਂਕਿ ਉਹ ਕਿਸੇ ਦਾ ਦੁੱਖ-ਦਰਦ ਦੇਖਣ-ਸੁਣਨ ਤੋਂ ਅਸਮਰਥ ਹੁੰਦਾ ਹੈ। ਜ਼ਿੰਦਗੀ ਦੀਆਂ ਮੁੱਢਲੀਆਂ ਲੋੜਾਂ ਨੂੰ ਤਰਸਦੇ ਗ਼ਰੀਬਾਂ, ਅਨਾਥਾਂ, ਬਿਮਾਰਾਂ ਤੇ ਲਾਚਾਰਾਂ ਦੀਆਂ ਸਿਸਕੀਆਂ ਸੁਣਨ ਦੀ ਉਸ ਕੋਲ ਵਿਹਲ ਹੀ ਨਹੀਂ। ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ:

*ਮਾਇਆਧਾਰੀ ਅਤਿ ਅੰਨਾ ਬੋਲਾ॥*
*ਸਬਦੁ ਨ ਸੁਣਈ ਬਹੁ ਰੋਲ ਘਚੋਲਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੩੧੩)*

## ਜਾਤ-ਪਾਤ ਦੀ ਨਿਖੇਧੀ

ਭਾਰਤੀ ਸਮਾਜ ਵਿਚ ਜਾਤ-ਪਾਤ ਦੀ ਵਿਤਕਰੇ ਭਰੀ ਵਰਣ-ਵੰਡ ਨੇ ਸ਼ੂਦਰਾਂ ਅਤੇ ਹੋਰ ਪਛੜੇ ਵਰਗਾਂ ਦਾ ਜੀਣਾ ਮੁਹਾਲ ਕੀਤਾ ਹੋਇਆ ਹੈ। ਰਿਜ਼ਰਵੇਸ਼ਨ ਦੇ ਬਾਵਜੂਦ ਉਨ੍ਹਾਂ ਦੀ ਸਮਾਜਿਕ ਤੇ ਆਰਥਿਕ ਹਾਲਤ ਵਿਚ ਕੋਈ ਬਹੁਤਾ ਸੁਧਾਰ ਨਹੀਂ ਹੋਇਆ। ਇਸ ਜ਼ਿੱਲਤ ਭਰੀ ਜ਼ਿੰਦਗੀ ਨੂੰ ਸੁਧਾਰਨ ਦੇ ਮਨਸ਼ੇ ਨਾਲ ਹੀ ਪਛੜੀਆਂ ਸ਼੍ਰੇਣੀਆਂ ਦੇ ਲੋਕ 'ਧਰਮ ਪਰਿਵਰਤਨ' ਦੇ ਰੁਝਾਨ ਵੱਲ ਆਕਰਸ਼ਿਤ ਹੁੰਦੇ ਹਨ। ਗੁਰਬਾਣੀ ਵਿਚ ਸਾਰੇ ਬਾਣੀਕਾਰਾਂ ਨੇ

ਊਚ-ਨੀਚ, ਜਾਤ-ਪਾਤ, ਛੂਤ-ਛਾਤ ਦੀ ਇਸ ਬੁਰਾਈ ਦੀ ਸਖਤ ਨਿਖੇਧੀ ਕਰਕੇ ਗ਼ਰੀਬ ਲੋਕਾਂ ਦੇ ਸਮਾਜਿਕ ਸਨਮਾਨ ਦੀ ਬਹਾਲੀ ਲਈ ਭਰਵੀਂ ਆਵਾਜ਼ ਬੁਲੰਦ ਕੀਤੀ ਹੈ :

*- ਫਕੜ ਜਾਤੀ ਫਕੜੁ ਨਾਉ॥*
*ਸਭਨਾ ਜੀਆ ਇਕਾ ਛਾਉ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੩)*

*- ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥*
*ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੨੭)*

ਗੁਰਬਾਣੀ ਨੇ ਸਾਰੇ ਜੀਵਾਂ ਵਿਚ ਇਕੋ ਪਰਮਾਤਮਾ ਦੀ ਜੋਤ ਦਾ ਪ੍ਰਜਵਲਿਤ ਹੋਣਾ ਮੰਨਿਆ ਹੈ। ਇਸ ਲਈ ਜਾਤ-ਪਾਤ ਸਮੇਤ ਸਾਰੇ ਵੰਡ-ਵਿਤਕਰੇ ਫਜ਼ੂਲ ਹਨ:

*ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੪੯)*

## ਇਸਤਰੀ ਦਾ ਸਨਮਾਨ

ਵੈਦਿਕ ਸਭਿਅਤਾ ਤੋਂ ਭਾਰਤੀ ਸਮਾਜ ਵਿਚ ਇਸਤਰੀ ਦਾ ਰੁਤਬਾ ਸਨਮਾਨਜਨਕ ਨਹੀਂ ਰਿਹਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸਤਰੀ ਦੀ ਲਾਚਾਰ ਦਸ਼ਾ ਨੂੰ ਦੇਖ ਕੇ ਉਸ ਦੇ ਹੱਕ ਵਿਚ ਆਵਾਜ਼ ਬੁਲੰਦ ਕੀਤੀ। ਇਹੋ ਆਵਾਜ਼ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਨਿਰੰਤਰ ਗੂੰਜ ਰਹੀ ਹੈ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੩)*

ਗੁਰੂ ਸਾਹਿਬਾਨ ਨੇ ਪਰਮਾਤਮਾ ਨਾਲ ਆਪਣਾ ਰਿਸ਼ਤਾ ਇਸਤਰੀ ਰੂਪ ਵਿਚ ਜੋੜ ਕੇ ਨਿਤਾਣੇ ਇਸਤਰੀ ਵਰਗ ਨੂੰ ਸਨਮਾਨਪੂਰਵਕ ਰੁਤਬਾ ਦਿੱਤਾ ਹੈ। ਗੁਰਬਾਣੀ ਵਿਚ ਲਿੰਗ-ਭੇਦਾਂ ਤੋਂ ਉਪਰ ਸਮੁੱਚੀ ਮਨੁੱਖ ਜਾਤੀ ਨੂੰ ਆਤਮ ਰੂਪ ਵਿਚ ਇੱਕੋ ਪ੍ਰਵਾਨ ਕਰਦਿਆਂ ਇਸਤਰੀ ਰੂਪ ਵਿਚ ਪੇਸ਼ ਕੀਤਾ ਹੈ:

*- ਠਾਕੁਰੁ ਏਕੁ ਸਬਾਈ ਨਾਰਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੯੩੩)*

*- ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੯੧)*

ਗੁਰੂ ਪਾਤਸ਼ਾਹਾਂ ਨੇ ਆਪਣੇ ਆਪ ਨੂੰ ਇਸਤਰੀ ਵਰਗ ਦੇ ਬਰਾਬਰ ਰੱਖ ਕੇ ਲਿੰਗ-ਭੇਦ ਮਿਟਾ ਦਿੱਤਾ ਹੈ:

*— ਸਖੀਹੋ ਸਹੇਲੜੀਹੋ ਮੇਰਾ ਪਿਰੁ ਵਣਜਾਰਾ ਰਾਮ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੬)*

*— ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੮)*

*— ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੯)*

**ਸਾਦਾ ਜੀਵਨ-ਸ਼ੈਲੀ ਦੀ ਵਡਿਆਈ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਐਸ਼ਪ੍ਰਸਤ ਜੀਵਨਸ਼ੈਲੀ ਦੀ ਥਾਂ ਗ਼ਰੀਬਾਂ-ਨਿਤਾਣਿਆਂ ਦੀ ਸਬਰ ਸੰਤੋਖ ਵਾਲੀ ਸਾਦੀ ਤੇ ਸੰਜਮੀ ਜੀਵਨਸ਼ੈਲੀ ਨੂੰ ਵਡਿਆਇਆ ਗਿਆ ਹੈ, ਜਦਕਿ ਭੋਗੀ ਬਿਰਤੀ ਵਾਲੇ ਐਸ਼ਪ੍ਰਸਤ ਲੋਕਾਂ ਨੂੰ ਲਾਹਨਤਾਂ ਪਾਈਆਂ ਗਈਆਂ ਹਨ:

*— ਖਾਇਆ ਮੈਲੁ ਵਧਾਇਆ ਪੈਧੈ ਘਰ ਕੀ ਹਾਣਿ॥*
*ਬਕਿ ਬਕਿ ਵਾਦੁ ਚਲਾਇਆ ਬਿਨੁ ਨਾਵੈ ਬਿਖੁ ਜਾਣਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩੧)*

*— ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੯੦)*

*— ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ॥*
*ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ॥੨॥*
*ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ॥*
*ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ॥੩॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੧੧)*

ਗ਼ਰੀਬਾਂ-ਨਿਤਾਣਿਆਂ ਦਾ ਹੱਕ ਮਾਰ ਕੇ ਤਿਆਰ ਹੋਏ ਮਹਿੰਗੇ ਪਕਵਾਨਾਂ ਦੀ ਥਾਂ, ਗੁਰਬਾਣੀ ਨੇ ਰੁੱਖੀ-ਮਿੱਸੀ ਰੋਟੀ ਖਾਣ ਵਾਲਿਆਂ ਨੂੰ ਵਡਿਆਇਆ ਹੈ:

*— ਹਰਿ ਰੁਖੀ ਰੋਟੀ ਖਾਇ ਸਮਾਲੇ॥*
*ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ॥*
*ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੫)*

*— ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥*
*ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥੨੮॥*
*ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥*
*ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥੨੯॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੯)*

**ਧਨ ਦੀ ਸੰਤੁਲਤ ਵੰਡ**

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਨੂੰ ਅਮੀਰ-ਗ਼ਰੀਬ ਦਾ ਪਾੜਾ ਮਨਜ਼ੂਰ ਨਹੀਂ। ਇਸ ਪਾੜੇ ਦਾ ਇਕ ਵੱਡਾ ਕਾਰਨ ਧਨ ਦੀ ਕਾਣੀ-ਵੰਡ ਹੈ। ਧਨ-ਦੌਲਤ ਦਾ ਮੁੱਠੀ-ਭਰ ਮਾਇਆਧਾਰੀਆਂ ਦੇ ਹੱਥਾਂ ਵਿਚ ਇਕੱਠਾ ਹੋਣਾ, ਇਸ ਸਮੱਸਿਆ ਦੀ ਮੂਲ ਜੜ੍ਹ ਹੈ। ਲੋੜ ਤੋਂ ਵੱਧ ਅਤੇ ਲੋੜ ਤੋਂ ਘੱਟ ਸਾਧਨਾਂ/ਪੂੰਜੀ ਦਾ ਹੋਣਾ,ਦੋਨੋਂ ਹਾਲਤਾਂ

ਨੂੰ ਗੁਰਬਾਣੀ ਦੁੱਖਾਂ-ਕਲੇਸ਼ਾਂ, ਚਿੰਤਾਵਾਂ ਦਾ ਕਾਰਨ ਮੰਨਦੀ ਹੈ। ਇਨ੍ਹਾਂ ਦੋਹਾਂ ਅਵਸਥਾਵਾਂ ਦੇ ਦਰਮਿਆਨ, ਸੰਤੁਲਨ ਬਣਾ ਕੇ ਰਹਿਣਾ ਹੀ ਸੁਖੀ ਜੀਵਨ ਦਾ ਬਿਹਤਰੀਨ ਗੁਰ (ਤਰੀਕਾ) ਦੱਸਿਆ ਗਿਆ ਹੈ:

*ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥*
*ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥*
*ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ॥੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੧੯)*

ਭਗਤ ਕਬੀਰ ਜੀ ਗ਼ਰੀਬਾਂ ਦੇ ਹੱਕ ਵਿਚ ਆਵਾਜ਼ ਬੁਲੰਦ ਕਰਦੇ ਹੋਏ ਬਿਆਨ ਕਰਦੇ ਹਨ ਕਿ ਕਿਸੇ ਨੂੰ ਤਾਂ ਰੇਸ਼ਮੀ ਕੱਪੜੇ ਅਤੇ ਨਵਾਰੀ ਪਲੰਘ, ਭਾਵ ਸਾਰੀਆਂ ਸੁੱਖ-ਸਹੂਲਤਾਂ ਉਪਲਬਧ ਹਨ, ਪਰ ਕਿਸੇ ਕੋਲ ਫਟੀ ਹੋਈ ਰਜਾਈ ਵੀ ਨਹੀਂ ਹੈ ਅਤੇ ਉਹ ਫੂਸ (ਪਰਾਲੀ) ਦੀ ਝੁੱਗੀ ਵਿਚ ਦਿਨ ਕਟੀ ਕਰ ਰਿਹਾ ਹੈ; ਭਾਵ ਜ਼ਿੰਦਗੀ ਦੀਆਂ ਬੁਨਿਆਦੀ ਲੋੜਾਂ ਤੋਂ ਵੀ ਸੱਖਣਾ ਹੈ:

*ਕਾਹੂ ਦੀਨੇ ਪਾਟ ਪਟੰਬਰ ਕਾਹੂ ਪਲਘ ਨਿਵਾਰਾ॥*
*ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ॥੧॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੯)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਅਨੁਸਾਰ ਧਰਤੀ ਰੂਪ ਦੇਗ਼ ਸਭ ਦੀ ਸਾਂਝੀ ਹੈ, ਜਿਥੋਂ ਲੋੜ ਮੁਤਾਬਕ ਹਰ ਇਕ ਨੂੰ ਬਣਦਾ ਹਿੱਸਾ ਮਿਲਦਾ ਹੈ:

*ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੯੦)*

ਪਰ ਅਜਿਹਾ ਤਾਂ ਹੀ ਸੰਭਵ ਹੈ, ਜੇ ਮਨੁੱਖ ਸਵਾਰਥੀ ਬਿਰਤੀ ਛੱਡ ਕੇ ਸਮੁੱਚੀ ਮਨੁੱਖਤਾ ਨੂੰ ਪਰਿਵਾਰ ਸਮਝੇ ਅਤੇ ਦਾਤਾਂ ਵੰਡਣ ਵਾਲੇ ਭੰਡਾਰੀ (ਪਰਮਾਤਮਾ) ਦੇ ਸੁਭਾਅ ਦਾ ਅਨੁਸਾਰੀ ਹੋ ਕੇ ਚੱਲੇ। ਉਹ ਦੂਜਿਆਂ ਦਾ ਹੱਕ ਮਾਰ (ਖੋਹ) ਕੇ ਖਾਣ ਨੂੰ ਵੱਡਾ ਅਧਰਮ ਕਰਮ ਜਾਣੇ:

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧)*

## ਨਿਤਾਣੇ ਵਰਗਾਂ ਨੂੰ ਜੂਝਣ ਦੀ ਪ੍ਰੇਰਣਾ

ਗੁਰਬਾਣੀ ਗਰੀਬਾਂ, ਨਿਤਾਣਿਆਂ ਨੂੰ ਤਰਸ ਦਾ ਪਾਤਰ ਨਹੀਂ ਸਮਝਦੀ ਅਤੇ ਨਾ ਹੀ ਫੋਕੀਆਂ ਗੱਲਾਂ-ਬਾਤਾਂ ਰਾਹੀਂ ਉਨ੍ਹਾਂ ਨੂੰ ਝੂਠਾ ਦਿਲਾਸਾ ਦਿੰਦੀ ਹੈ। ਗੁਰਬਾਣੀ ਨਿਤਾਣੇ ਲੋਕਾਂ ਨੂੰ ਆਪਣੇ ਸਵੈਮਾਣ ਦੀ ਰਾਖੀ ਲਈ ਜਿੱਥੇ ਖੁਦ ਜਦੋਜਹਿਦ ਕਰਨ ਲਈ ਪ੍ਰੇਰਿਤ ਕਰਦੀ ਹੈ, ਉੱਥੇ ਧਰਮੀ-ਪੁਰਸ਼ਾਂ ਨੂੰ ਵੀ ਉਨ੍ਹਾਂ ਦੇ ਹੱਕ ਵਿਚ ਜੂਝਣ ਦਾ ਹੋਕਾ ਦਿੰਦੀ ਹੈ। ਬਾਣੀਕਾਰ ਇਸ ਸੱਚਾਈ ਨੂੰ ਭਲੀ-ਭਾਂਤ ਸਮਝਦੇ ਹਨ ਕਿ

ਸਮਾਜਕ ਨਿਰਾਦਰੀ ਦੀ ਜ਼ਿੱਲ੍ਹਣ ਵਿਚੋਂ ਨਿਕਲਣ ਲਈ, ਆਪਣੇ ਇੱਜ਼ਤ-ਸਵੈਮਾਣ ਬਾਰੇ ਸੁਚੇਤ ਹੋਣਾ ਬੁਨਿਆਦੀ ਸ਼ਰਤ ਹੈ:

*ਜੇ ਜੀਵੈ ਪਤਿ ਲਥੀ ਜਾਇ॥*
*ਸਭੁ ਹਰਾਮੁ ਜੇਤਾ ਕਿਛੁ ਖਾਇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨)*

ਆਪਣੇ ਆਪ ਨੂੰ ਛੋਟਾ ਜਾਂ ਵੱਡਾ ਸਮਝ ਕੇ ਡਰਨਾ ਅਤੇ ਡਰਾਉਣਾ, ਗੁਰਬਾਣੀ ਦੀ ਨਜ਼ਰ ਵਿਚ ਦੋਨੋਂ ਹੀ ਗ਼ਲਤ ਹਨ:

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥* *(ਸ੍ਰੀ ਗੁਰੂ ਗ੍ਰੰਥ ਸਾਹਿਬ,੧੪੨੭)*

ਧਰਮੀ-ਪੁਰਸ਼ ਦੀ ਇਹ ਇਕ ਵੱਡੀ ਨਿਸ਼ਾਨੀ ਹੈ ਕਿ ਉਹ ਦੀਨਾਂ, ਗ਼ਰੀਬਾਂ ਤੇ ਨਿਤਾਣਿਆਂ ਲਈ ਜੂਝਣ ਨੂੰ ਆਪਣਾ ਜੀਵਨ-ਮਿਸ਼ਨ ਸਮਝਦਾ ਹੈ ਅਤੇ ਧੱਕੇਸ਼ਾਹੀ, ਬੇਇਨਸਾਫੀ ਨੂੰ ਨਜ਼ਰਅੰਦਾਜ਼ ਕਰ ਕੇ ਆਪਣੀ ਜ਼ਿੰਮੇਵਾਰੀ ਤੋਂ ਭੱਜਣ ਨੂੰ ਕਾਇਰਤਾ ਸਮਝਦਾ ਹੈ। ਕਮਜ਼ੋਰਾਂ ਤੇ ਨਿਮਾਣਿਆਂ ਦੇ ਜੀਵਨ ਨੂੰ ਬਿਹਤਰ ਅਤੇ ਸਨਮਾਨਜਨਕ ਬਣਾਉਣ ਲਈ ਅਮਲੀ ਉਪਰਾਲਾ ਕਰਨਾ ਸੂਰਮਿਆਂ ਦਾ ਕੰਮ ਹੈ। ਭਗਤ ਕਬੀਰ ਜੀ ਸੂਰਮਾ ਉਸੇ ਨੂੰ ਤਸੱਵਰ ਕਰਦੇ ਹਨ, ਜਿਹੜਾ ਦੀਨਾਂ, ਗ਼ਰੀਬਾਂ, ਨਿਤਾਣਿਆਂ ਦੇ ਹੱਕ ਵਿਚ ਨਿਧੜਕ ਹੋ ਕੇ ਲੜਦਾ ਹੈ ਅਤੇ ਇਸ ਜ਼ਿੰਮੇਵਾਰੀ ਨੂੰ ਉਹ ਅੰਤਮ ਦਮ ਤਕ ਜੂਝਦਿਆਂ ਨਿਭਾਉਂਦਾ ਹੈ:

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*
*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥੧॥*
*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥੨॥੨॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੫)*

## ਇਤਿਹਾਸਿਕ ਅਮਲ

ਨਿਰਸੰਦੇਹ, ਗੁਰਬਾਣੀ, ਦਮਨ ਦੇ ਸ਼ਿਕਾਰ, ਦੱਬੇ-ਕੁਚਲੇ ਨਿਤਾਣੇ ਲੋਕਾਂ ਦੀ ਮੁਕਤੀ ਦਾ ਪ੍ਰਵਚਨ ਹੈ। ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦੀ ਸਮੁੱਚੀ ਬਾਣੀ ਗ਼ਰੀਬਾਂ, ਅਨਾਥਾਂ, ਨਿਮਾਣਿਆਂ, ਨਿਤਾਣਿਆਂ, ਨਿਥਾਵਿਆਂ, ਬੇਸਹਾਰਿਆਂ ਨਾਲ ਡਟ ਕੇ ਖੜ੍ਹੀ ਹੈ। ਇਤਿਹਾਸ ਗਵਾਹ ਹੈ ਕਿ ਗੁਰਬਾਣੀ ਦੇ ਰਚਨਹਾਰਿਆਂ ਨੇ ਇਨਸਾਨੀਅਤ ਦਾ ਘਾਣ ਕਰਨ ਵਾਲੇ ਜਰਵਾਣੇ ਹਾਕਮਾਂ, ਅਮੀਰਾਂ, ਵਜ਼ੀਰਾਂ, ਚੌਧਰੀਆਂ ਦੀ ਪਰਵਾਹ ਨਹੀਂ ਕੀਤੀ। ਮਲਕ ਭਾਗੋ ਦੀ ਸਾਖੀ ਸਮੇਤ, ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਾਰੇ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਨਾਲ ਸੰਬੰਧਿਤ ਬਹੁਤ ਸਾਰੀਆਂ ਇਤਿਹਾਸਿਕ ਘਟਨਾਵਾਂ ਇਸ ਤੱਥ ਦੀ ਪੁਸ਼ਟੀ ਕਰਦੀਆਂ ਹਨ। ਮਨੁੱਖਤਾ ਦੇ ਕਲਿਆਣ ਦੇ ਨਜ਼ਰੀਏ ਤੋਂ ਇਹ ਸਮੁੱਚਾ ਇਤਿਹਾਸ ਪੁਨਰ-ਲੇਖਣ ਦੀ ਮੰਗ ਕਰਦਾ ਹੈ। ਮਿਸਾਲ ਵਜੋਂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਪਟਨਾ

ਵਿਖੇ ਗ਼ਰੀਬ ਬਿਹਾਰੀ ਬੱਚਿਆਂ ਨਾਲ ਬਚਪਨ ਬਿਤਾਉਣਾ, ਨੌਕਰਾਂ-ਚਾਕਰਾਂ ਦੀ ਸੇਵਾ ਨਾਲ ਪਲੇ ਇਕ ਵਿਹਲੜ ਤੇ ਅਮੀਰ ਨੌਜਵਾਨ ਹੱਥੋਂ ਪਾਣੀ ਪੀਣ ਤੋਂ ਇਨਕਾਰ ਕਰਨਾ, ਨਿਤਾਣੇ ਲੋਕਾਂ ਸਮੇਤ ਸਾਰੇ ਵਰਗਾਂ ਨੂੰ ਇੱਕੋ ਬਾਟੇ 'ਚੋਂ ਅੰਮ੍ਰਿਤ ਛਕਾ ਕੇ ਖਾਲਸੇ ਦੀ ਸਾਜਨਾ ਕਰਨਾ, *'ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ'* ਦਾ ਸਨਮਾਨ ਦੇ ਕੇ ਦਮਨ ਦਾ ਸ਼ਿਕਾਰ, ਨਿਤਾਣੇ ਲੋਕਾਂ ਅੰਦਰ ਇਨਸਾਨੀਅਤ-ਦੋਖੀ ਤਾਕਤਾਂ ਨਾਲ ਜੂਝਣ ਦਾ ਜਜ਼ਬਾ ਭਰਨਾ ਅਤੇ 'ਗਰੀਬ ਦਾ ਮੂੰਹ ਗੁਰੂ ਕੀ ਗੋਲਕ' ਸਮਝਣ ਦਾ ਆਦੇਸ਼ ਦੇਣਾ, ਇਹ ਚੋਣਵੇਂ ਤੱਥ ਗੁਰੂ ਜੀ ਦੀ ਗਰੀਬਾਂ-ਨਿਮਾਣਿਆਂ ਨੂੰ ਨਿਵਾਜਣ ਵਾਲੀ ਸ਼ਖ਼ਸੀਅਤ ਦਾ ਪਰਤੱਖ ਪ੍ਰਮਾਣ ਹਨ। ਇਤਿਹਾਸਿਕ ਅਮਲ ਦੇ ਅਜਿਹੇ ਬੇਸ਼ੁਮਾਰ ਤੱਥ, ਪੁਨਰ-ਵਿਆਖਿਆ ਅਤੇ ਪੁਨਰ-ਲੇਖਣ ਦੀ ਉਡੀਕ ਵਿਚ ਹਨ।

ਸੋ ਸ੍ਰੀ ਗੁਰੂ ਗ੍ਰੰਥ ਸਾਹਿਬ, ਗਰੀਬਾਂ-ਨਿਤਾਣਿਆਂ ਦਾ ਸੱਚਾ ਹਿਤੈਸ਼ੀ ਅਤੇ ਸੱਚਾ ਮਾਰਗ-ਦਰਸ਼ਕ ਧਰਮ ਗ੍ਰੰਥ ਹੈ, ਜਿਸ ਵਿਚ ਦਰਜ ਪਵਿਤਰ ਬਾਣੀ, ਦੀਨਾਂ-ਗ਼ਰੀਬਾਂ ਨੂੰ ਦਾਨ ਜਾਂ ਮੁਫ਼ਤਖੋਰੀ ਦੀਆਂ ਫਹੁੜੀਆਂ 'ਤੇ ਖੜ੍ਹੇ ਹੋਣ ਦੀ ਬਜਾਏ, ਆਤਮ-ਨਿਰਭਰ ਹੋ ਕੇ ਸਵੈ-ਸਨਮਾਨ ਨਾਲ ਜੀਣਾ ਸਿਖਾਉਂਦੀ ਹੈ। ਇਸ ਦੀ ਸਮੁੱਚੀ ਬਾਣੀ, ਹਰ ਕਿਸਮ ਦੀ ਮੁਥਾਜੀ ਤੇ ਅਧੀਨਗੀ ਤੋਂ ਮੁਕਤ ਹੋਣ ਦਾ ਪ੍ਰਵਚਨ ਹੈ। ਅਜੋਕਾ ਸਮਾਜ ਜਦ ਹਰ ਪੱਖੋਂ ਬੇਹੱਦ ਅਰਾਜਕਤਾ ਦੇ ਦੌਰ ਵਿੱਚੋਂ ਗੁਜ਼ਰ ਰਿਹਾ ਹੈ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕ੍ਰਾਂਤੀਕਾਰੀ ਪ੍ਰਵਚਨ ਦੀ ਪ੍ਰਸੰਗਿਕਤਾ ਹੋਰ ਵੀ ਵਧੇਰੇ ਬਣੀ ਹੋਈ ਹੈ। ਅਗਰ ਗ਼ਰੀਬ ਅਤੇ ਨਿਤਾਣੇ ਵਰਗ ਦੇ ਲੋਕ ਇਸ ਕਲਿਆਣਕਾਰੀ ਪ੍ਰਵਚਨ ਦੇ ਸੱਚੇ ਪੈਰੋਕਾਰ ਬਣ ਕੇ, ਆਪਣੇ ਸਵੈ-ਸਨਮਾਨ ਦੀ ਬਹਾਲੀ ਲਈ ਸੰਘਰਸ਼ ਦੇ ਮੈਦਾਨ ਵਿਚ ਨਿੱਤਰ ਪੈਣ ਤਾਂ ਇਕ ਕ੍ਰਾਂਤੀਕਾਰੀ ਤਬਦੀਲੀ ਵਾਪਰਨੀ ਯਕੀਨੀ ਹੈ।

■

## ਗੁਰਦੁਆਰਾ ਗੁਰੂਆਣਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਭਾਈ ਲਵਲਪ੍ਰੀਤ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਗੁਰੂਆਣਾ ਸਾਹਿਬ ਪਾਤਸ਼ਾਹੀ, ਛੇਵੀਂ, ਪਿੰਡ ਵੈਰੋਨੰਗਲ, ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ੧੯ ਅਕਤੂਬਰ, ੨੦੨੩ ਈ. ਨੂੰ ਕਰਵਾਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੭੪ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

# ਸ਼ਹਾਦਤ ਦਾ ਸੋਮਾ

*-ਸ. ਗੁਰਚਰਨਜੀਤ ਸਿੰਘ ਲਾਂਬਾ**

**ਰਿਹਾ ਗਿੱਠਾਂ ਨਾਲ ਪੁੱਤਾਂ ਦੀਆਂ ਮਿਣੇ ਪਿੰਨੀਆਂ,**
**ਚੋਜੀ ਅੱਖਾਂ ਸਾਹਵੇਂ ਨਕਸ਼ਾ ਦਿਵਾਰ ਦਾ ਰਿਹਾ। (ਕੁੰਦਨ)**

ਕਲਗੀਧਰ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਖ਼ਤੇ ਜਿਗਰ ਸਾਹਿਬਜ਼ਾਦਿਆਂ ਦੀ ਸ਼ਹਾਦਤ ਮਾਨਵਤਾ ਦੇ ਇਤਿਹਾਸ ਵਿਚ ਅਦੁੱਤੀ ਹੈ। ਸੰਸਾਰ ਦੇ ਕਿਸੇ ਹਿੱਸੇ ਵਿਚ ਇਸ ਦਾ ਕੋਈ ਸਾਨੀ ਨਹੀਂ ਮਿਲਦਾ। ਵੱਡੇ ਸਾਹਿਬਜ਼ਾਦਿਆਂ ਦਾ ਚਮਕੌਰ ਦੇ ਮੈਦਾਨੇ ਜੰਗ ਵਿਚ ਦਸ ਲੱਖ ਦੀ ਫੌਜ ਨਾਲ ਲੋਹਾ ਲੈਂਦਿਆਂ ਸ਼ਹੀਦ ਹੋ ਜਾਣਾ ਅਤੇ ਛੋਟੇ ਸਾਹਿਬਜ਼ਾਦਿਆਂ ਦਾ ਸਰਹੰਦ ਵਿਚ ਜ਼ਿੰਦਾ ਚਿਣੇ ਜਾਣਾ ਪੱਥਰਾਂ ਦਾ ਸੀਨਾ ਪਾੜ ਦੇਣ ਵਾਲੀ ਘਟਨਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇਕ ਵੇਰ ਸਿੱਖਾਂ ਨੇ ਪੁੱਛਿਆ ਸੀ ਕਿ ਸੱਚੇ ਪਾਤਸ਼ਾਹ ਤੁਸੀਂ ਆਪ ਹੀ ਤਾਂ ਕਹਿੰਦੇ ਹੋ ਕਿ ਪੂਜਾ ਦਾ ਧਾਨ ਜ਼ਹਿਰ ਹੈ, ਪਰ ਫਿਰ ਵੀ ਆਪ ਕਿਉਂ ਭੇਟਾ ਲੈਂਦੇ ਹੋ। ਸਤਿਗੁਰੂ ਜੀ ਨੇ ਕਿਹਾ ਕਿ ਤੁਹਾਨੂੰ ਦਾਨ ਲੈਣ ਦਾ ਸਹੀ ਅਰਥ ਜਾਣਨ ਦੀ ਲੋੜ ਹੈ। ਇਕ ਅਮਾਨਤੀ (ਬੈਂਕਰ) ਕੋਲ ਜਦੋਂ ਕੋਈ ਆਪਣੀ ਅਮਾਨਤ ਜਮ੍ਹਾਂ ਕਰਦਾ ਹੈ ਤਾਂ ਉਹ ਨਾ ਕੇਵਲ ਉਸ ਦਾ ਮੂਲ ਹੀ ਮੋੜਦਾ ਹੈ ਬਲਕਿ ਉਸ ਵਿਚ ਸੂਦ ਜੋੜ ਕੇ ਉਸ ਨੂੰ ਮੁਨਾਫਾ ਵੀ ਦਿੰਦਾ ਹੈ। ਮੈਂ ਜ਼ਾਹਿਰਾ ਤੌਰ 'ਤੇ ਜ਼ਰੂਰ ਭੇਟਾ ਪ੍ਰਵਾਨ ਕਰਦਾ ਹਾਂ। ਪਰ ਤੁਸੀਂ ਵੇਖਣਾ ਕਿ ਇਸ ਵਿਚ ਮੈਂ ਆਪਣਾ ਸਭ ਕੁਝ, ਆਪਣਾ ਤਨ ਮਨ ਧਨ ਮਿਲਾ ਕੇ, ਬਲਕਿ ਆਪਣਾ ਆਪ ਅਤੇ ਆਪਣਾ ਸਰਬੰਸ ਵਾਰ ਕੇ ਖਾਲਸੇ ਨੂੰ ਵਾਪਸ ਮੋੜਾਂਗਾ। ਕੀ ਸੰਸਾਰ ਵਿਚ ਕੋਈ ਐਸਾ ਸਰਬੰਸ ਦਾਨੀ ਹੋਇਆ ਹੈ ਕਿ ਉਸ ਦੇ ਕੋਲ ਆਪਣਾ ਕੁਝ ਵੀ ਨਾ ਬਚਿਆ ਹੋਏ। ਹੋਰ ਤਾਂ ਹੋਰ ਸਤਿਗੁਰੂ ਜੀ ਨੇ ਵਾਹਿਗੁਰੂ ਜੀ ਕਾ ਖਾਲਸਾ। ਵਾਹਿਗੁਰੂ ਜੀ ਕੀ ਫ਼ਤਹ॥ ਕਹਿ ਕੇ ਖਾਲਸੇ ਦੀ ਸਿਰਜਨਾ ਕੀਤੀ। ਇਸ ਵਿਚ ਵਾਹਿਗੁਰੂ ਹੈ ਅਤੇ ਖਾਲਸਾ ਵੀ ਹੈ ਪਰ ਗੁਰੂ ਨਹੀਂ ਹੈ। ਸਰਬੰਸ ਦਾਨੀ ਨੇ ਆਪਣਾ ਆਪ ਵੀ ਖਾਲਸੇ ਵਿਚ ਜਜ਼ਬ ਕਰ ਦਿੱਤਾ:

*ਸਰਹੰਦ 'ਚੋਂ ਸੁਨੇਹਾ ਮਿਲਿਆ ਕਿ ਲਾਲ ਟੁਰ ਗਏ।*
*ਦੋਵੇਂ ਸ਼ਹੀਦ ਹੋ ਗਏ ਨੇ ਨੋਨਿਹਾਲ ਟੁਰ ਗਏ।*
*ਸੂਬੇ ਨੇ ਕੰਧ ਅੰਦਰ ਦੋਵੇਂ ਨਪੀੜ੍ਹ ਦਿੱਤੇ।*
*ਕੋਮਲ ਸਰੀਰ ਇਟਾਂ ਦੇ ਵਿੱਚ ਪੀੜ ਦਿੱਤੇ।*

*santsipahi@gmail.com, ph. +19736990950

*ਸੁਣ ਕੇ ਇਹ ਗੱਲ ਸਾਰੀ ਉਹ ਮੁਸਕਰਾ ਕੇ ਉਠਿਆ।*
*ਉਸ ਬਾਦਸ਼ਾਹ ਨੇ ਨੂਰੇ' ਦੇ ਕੋਲ ਆ ਕੇ ਪੁੱਛਿਆ।*
*ਤੂੰ ਰੂਬਰੂ ਸੈਂ ਉਥੇ ਕੋਈ ਕਹਿਰ ਨਾ ਕਮਾਈਂ।*
*ਤੇ ਸਾਫ਼ ਸਾਫ ਦੱਸੀਂ, ਕੋਈ ਗਲ ਨਾ ਲੁਕਾਈਂ।*
*ਤੇਸੀ ਦੇ ਲੱਗੀ ਜਦ ਸੱਟ ਸੀ ਕਰਾਰੀ।*
*ਮੇਰੇ ਫ਼ਤਹਿ ਨੇ ਉੱਚੀ ਕੋਈ ਚੀਖ਼ ਤੇ ਨਾ ਮਾਰੀ।*
*ਕੋਈ ਸੀ ਤੇ ਨਾ ਕੀਤੀ, ਕੋਈ ਆਹ ਤੇ ਨਾ ਕੱਢੀ।*
*ਲਾਲਾਂ ਨੇ ਕਿਧਰੇ ਉੱਚੀ ਕੋਈ ਸਾਹ ਤੇ ਨਾ ਕੱਢੀ।*
*ਇਹ ਕਹਿਣ ਦਾ ਵੀ ਅੰਦਾਜ਼ ਵਖਰਾ ਸੀ।*
*ਜੋ ਓਸ ਨੇ ਵਜਾਇਆ ਉਹ ਸਾਜ਼ ਵਖਰਾ ਸੀ।*

ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਿਹ ਸਿੰਘ ਜੀ ਨੇ ਜਦੋਂ ਸਰਹੰਦ ਦੇ ਸੂਬੇਦਾਰ ਦੀ ਕਚਿਹਰੀ ਵਿਚ ਪੇਸ਼ ਹੋਣਾ ਸੀ ਤਾਂ ਵੱਡੇ ਦਰਵਾਜ਼ੇ ਵਿਚ ਇਕ ਨੀਵੀਂ ਖਿੜਕੀ ਰੱਖੀ ਗਈ ਤਾਂ ਕਿ ਇਸ ਢੰਗ ਨਾਲ ਸਾਹਿਬਜ਼ਾਦੇ ਸਿਰ ਝੁਕਾ ਕੇ ਅੰਦਰ ਆਣਗੇ। ਪਰ *ਨਾ ਓਹਿ ਮਰਹਿ ਨ ਠਾਗੇ ਜਾਹਿ॥ ਜਿਨ ਕੈ ਰਾਮੁ ਵਸੈ ਮਨ ਮਾਹਿ॥* ਇਹ ਤਾਂ ਕਲਗੀਧਰ ਪਿਤਾ ਦੇ ਸਪੁੱਤਰ, ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਪੋਤਰੇ ਅਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਪੜਪੋਤਰੇ ਸਨ। ਇਹ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਅਰੰਭ ਹੋਈ ਸ਼ਹੀਦੀ ਲੜੀ ਦੀ ਇਕ ਅਹਿਮ ਕੜੀ ਸਨ। ਪੰਥਕ ਕਵੀ ਤੇਜਾ ਸਿੰਘ 'ਸਾਬਰ' ਨੇ ਇਸ ਦੀ ਬੁਝਾਰਤ ਭਰੀ ਤਸਵੀਰ ਸਿਰਜੀ ਹੈ:

*ਸੁਰਗਾਂ ਦੇ ਵਿਚ ਬੈਠੀਆਂ ਹੈਸਨ, ਇਕ ਜਗ੍ਹਾ ਸਰਕਾਰਾਂ ਦੋ।*
*ਵੇਖਣ ਵਾਲੇ ਵੇਖ ਰਹੇ ਨੇ, ਬੁਤ ਏ ਇਕ ਨੁਹਾਰਾਂ ਦੋ।*
*ਗਲਾਂ ਵਿਚੋਂ ਗਲ ਇਹ ਨਿਕਲੀ, ਗਲ ਏ ਇਕ ਵਿਚਾਰਾਂ ਦੋ।*
*ਇਕ ਨੇ ਪੰਚਮ ਪਿਤਾ ਪਿਆਰੇ, ਇਕ ਉਹਨਾਂ ਦੇ ਪੋਤੇ ਜੋ।*
*ਉਸ ਪੋਤੇ ਨੇ ਪੋਤੇ ਲੈ ਲਏ, ਦੋ ਏਧਰ ਤੇ ਓਧਰ ਦੋ।*

ਚੜ੍ਹਦੀ ਕਲਾ ਦੇ ਇਸ ਸਿਖਰ ਦਾ ਸੋਮਾ ਕੀ ਹੈ, ਇਹ ਵਿਚਾਰਨ ਯੋਗ ਹੈ। ਸਾਹਿਬਜ਼ਾਦੇ ਇਹ ਮਹਾਨ ਕਾਰਜ ਕਿਸ ਤਰ੍ਹਾਂ ਕਰ ਪਾਏ। ਇਸ ਦੀ ਤਿਆਰੀ ਜਾਂ ਬੀਜ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਖਿਆ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਨਵਾਬ ਸੁਲਤਾਨਪੁਰ ਲੋਧੀ ਦੇ ਦਰਬਾਰ ਵਿਚ ਆਏ। ਗੁਰੂ ਸਾਹਿਬ ਨੇ ਨਵਾਬ ਨੂੰ ਝੁਕ ਕੇ ਸਲਾਮ ਨਹੀਂ ਕੀਤਾ। ਵਜੀਰ ਨੇ ਜਦੋਂ ਸਤਿਗੁਰੂ ਜੀ ਨੂੰ ਸਲਾਮ ਕਰਨ ਲਈ ਕਿਹਾ ਤਾਂ ਹਜ਼ੂਰ ਨੇ ਕਿਹਾ ਜਿਸ ਇਨਸਾਨ ਦੇ ਅੰਦਰ ਲਾਲਚ ਹੋਏਗਾ ਉਸਦੀ ਗਰਦਨ ਝੁਕੇਗੀ। ਜਿਸਨੂੰ ਲਾਲਚ ਨਹੀਂ ਹੈ ਉਸਦੀ ਗ਼ਰਦਨ ਹਮੇਸ਼ਾਂ ਬੁਲੰਦ ਰਹੇਗੀ। *ਆ ਤਮਾਂ ਬੂਦ ਸਲਾਮ ਮੀ ਕਰਦ, ਗਰਦਨ ਬੇ ਤਮਾਂ ਬੁਲੰਦ ਬਵਦ।*ਇਹ ਰੂਹਾਨੀ ਪੂਰਨੇ ਹਨ ਜੋ ਸਤਿਗੁਰ ਜੀ ਨੇ

ਸਾਰੀ ਇਨਸਾਨੀਅਤ ਲਈ ਬਖਸ਼ਿਸ਼ ਕੀਤੇ। ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾ ਸੱਦਾ ਦਿੱਤਾ ਸੀ *ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥* ਸਾਹਿਬਜ਼ਾਦਿਆਂ ਦੇ ਬਾਬਾ ਗੁਰੂ ਤੇਗ ਬਹਾਦਰ ਜੀ ਅਤੇ ਉਨ੍ਹਾਂ ਦੇ ਬਾਬਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਸ਼ਮ੍ਹਾਂ ਨੂੰ ਹੋਰ ਰੋਸ਼ਨ ਕੀਤਾ:

*ਸ਼ਮ੍ਹਾਂ ਭੀ ਕਮ ਨਹੀਂ ਕੁਛ ਇਸ਼ਕ ਮੇਂ ਪਰਵਾਨੇ ਸੇ*
*ਜਾਨ ਦੇਤਾ ਹੈ ਅਗ਼ਰ ਵੋ, ਤੋ ਯੇ ਸਰ ਦੇਤੀ ਹੈ । (ਜ਼ੌਕ)*

ਇਸ ਮਾਰਗ ਦੇ ਪਾਂਧੀ ਬਣ ਸਾਹਿਬਜ਼ਾਦੇ ਵੀ 'ਵੀਰ' ਜਾਂ 'ਬਾਲ ਵੀਰ' ਨਹੀਂ ਬਲਕਿ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਿਹ ਸਿੰਘ ਜੀ ਹੋ ਗਏ। ਜਿਸ ਸਰਹੰਦ ਬਾਰੇ ਕਿਹਾ ਗਿਆ:

*ਨੇਕੀ ਵਹੁ ਸ਼ੈਅ ਹੈ ਜੋ ਕਭੀ ਲੁਟ ਨਹੀਂ ਸਕਤੀ।*
*ਸਰਹੰਦ ਤੋਂ ਲੁਟ ਸਕਤੀ ਹੈ ਯੇਹ ਕਭੀ ਲੁਟ ਨਹੀਂ ਸਕਤੀ।*

ਪਰ ਇਹ ਵੀ ਅਸਲੀਅਤ ਹੈ ਕਿ ਉਸੇ ਸਰਹੰਦ ਵਿਚ ਸਿੰਘਾਂ ਨੇ ਖੋਤਿਆਂ ਨਾਲ ਹਲ ਵਾਹੇ। ਮਾਤਾ, ਪਿਤਾ, ਚਾਰੇ ਸਾਹਿਬਜ਼ਾਦੇ ਕੁਰਬਾਨ ਕਰਨ ਦੇ ਬਾਵਜੂਦ ਵੀ ਕਲਗੀਧਰ ਪਿਤਾ ਦਾ ਔਰੰਗਜ਼ੇਬ ਨੂੰ ਹਲੂਣ ਦੇਣਾ ਕਿ ਕੀ ਹੋਇਆ ਜੇਕਰ ਤੂੰ ਚਾਰ ਸਾਹਿਬਜ਼ਾਦੇ ਸ਼ਹੀਦ ਕਰ ਦਿੱਤੇ ਹਨ, ਅਜੇ ਤਾਂ ਕੁੰਡਲੀਦਾਰ ਸੱਪ (ਮਾਰ) ਬਾਕੀ ਹੈ:

*ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ॥*
*ਕਿ ਬਾਕੀ ਬਿਮਾਂਦਅਸਤੁ ਪੇਚੀਦਹ ਮਾਰ॥*

ਸੂਬੇ ਦੀ ਕਚਿਹਰੀ ਵਿਚ ਦੀਵਾਨ ਸੁੱਚਾ ਨੰਦ ਨੇ ਸਾਹਿਬਜ਼ਾਦਿਆਂ ਬਾਰੇ ਕਿਹਾ ਕਿ ਇਹ ਤਾਂ ਸੱਪ ਦੇ ਬੱਚੇ ਹਨ। ਉਸ ਦਿਨ ਤੋਂ ਬਾਅਦ ਹਰ ਸਿੱਖ ਕਲਗੀਧਰ ਪਿਤਾ ਦੀ ਨਾਦੀ ਸੰਤਾਨ ਹੋਣ ਕਰਕੇ ਭੁਜੰਗੀ ਹੋ ਗਿਆ। ਇਹ ਚੜ੍ਹਦੀ ਕਲਾ ਦਾ ਸਫ਼ਰ ਸੀ।

ਇਤਨਾ ਹੀ ਨਹੀਂ ਸਭ ਕੁਝ ਕੁਰਬਾਨ ਕਰਨ ਦੇ ਉਪਰੰਤ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਲਾਹਨਤਾਂ ਪਾਉਂਦਿਆਂ ਕਿਹਾ ਕਿ ਜੋ ਇਨਸਾਨ ਹੁਮਾ ਰੂਪੀ ਮਿਥਿਹਾਸਕ ਪੰਛੀ ਯਾਨਿ ਕਿ ਅਕਾਲ ਪੁਰਖ ਦੇ ਸਾਏ ਹੇਠ ਆ ਜਾਏ, ਉਸ ਦਾ (ਤੇਰੇ ਵਰਗੇ) ਕਾਂ ਕੀ ਵਿਗਾੜ ਸਕਦੇ ਹਨ।

ਬਾਅਦ ਦਾ ਸਾਰਾ ਸਿੱਖ ਇਤਿਹਾਸ ਚੜ੍ਹਦੀ ਕਲਾ ਦੀਆਂ ਇਨ੍ਹਾਂ ਨੀਹਾਂ 'ਤੇ ਸਿਰਜਿਆ ਗਿਆ। ਹਰ ਸਿੱਖ ਨਿਤਾਪ੍ਰਤਿ ਅਰਦਾਸ ਵਿਚ ਇਨ੍ਹਾਂ ਸ਼ਹਾਦਤਾਂ ਨੂੰ ਚਿਤਵਦਾ ਹੈ। ਇਹ ਇਕ ਐਸਾ ਸੋਮਾ ਹੋ ਜੋ ਖਾਲਸੇ ਨੂੰ ਹਮੇਸ਼ਾਂ ਚੱਟਾਨਾਂ ਨਾਲ ਟਕਰਾਉਣ, ਆਪਾ ਵਾਰਨ ਅਤੇ ਖ਼ਲਕਤ ਦੀ ਸੇਵਾ ਲਈ ਤਤਪਰ ਰਹਿਣ ਦੀ ਪ੍ਰੇਰਨਾ ਦਿੰਦਾ ਰਿਹਾ ਹੈ ਅਤੇ ਰਹੇਗਾ। ਰਾਸ਼ਟਰ ਕਵੀ ਮੈਥਿਲੀ ਸ਼ਰਣ ਗੁਪਤ ਵੀ ਕਹਿ ਉਠਿਆ:

*ਜਿਸ ਕੁਲ ਜਾਤੀ ਦੇਸ਼ ਕੇ ਬੱਚੇ, ਦੇ ਸਕਤੇ ਹੈਂ ਯੌਂ ਬਲੀਦਾਨ*
*ਉਸ ਕਾ ਵਰਤਮਾਨ ਕੁਛ ਭੀ ਹੋ, ਭਵਿਸ਼ਯ ਹੈ ਮਹਾਂ ਮਹਾਨ।*

# ਵੱਡੇ ਸਾਹਿਬਜ਼ਾਦਿਆਂ ਦੀ ਸ਼ਹਾਦਤ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਦਿਲ-ਕੰਬਾਊ, ਨਿਵੇਕਲੀ, ਲਾਮਿਸਾਲ ਅਤੇ ਇਤਿਹਾਸਿਕ ਘਟਨਾ ਹੈ। ਇਸ ਘਟਨਾ ਨੂੰ ਪੂਰੀ ਤਰ੍ਹਾਂ ਸਮਝਣ ਲਈ ਭਾਰਤ ਦੇ ਉਸ ਤੋਂ ਪਿਛਲੇ ਇਤਿਹਾਸ ਤਥਾ ਸਮੇਂ ਦੇ ਧਾਰਮਿਕ, ਆਰਥਿਕ, ਸਮਾਜਿਕ ਅਤੇ ਰਾਜਨੀਤਿਕ ਹਾਲਾਤ ਬਾਰੇ ਜਾਣਨਾ ਉਪਯੋਗੀ ਹੋਵੇਗਾ। ਸੰਖੇਪ ਵਿਚ ਇਹ ਸਮਝਣ ਦੀ ਲੋੜ ਹੈ ਕਿ ਕਿਸੇ ਸਮੇਂ ਇਹ ਦੇਸ਼ "ਸੋਨੇ ਦੀ ਚਿੜੀ" ਸੀ। ਵਿੱਦਿਆ ਦਾ ਗੜ੍ਹ, ਸਭਿਅਤਾ ਦਾ ਪੰਘੂੜਾ, ਰਾਜਨੀਤਿਕ ਤੌਰ 'ਤੇ ਬਲਵਾਨ ਵਜੋਂ ਜਾਣਿਆ ਜਾਂਦਾ ਸੀ। ਇਹ ਦੇਸ਼, ਭਾਰਤੀ ਸਮਾਜ ਦੀ ਕੀਤੀ ਗਈ ਜਾਤ-ਵੰਡ, ਵਰਣ-ਵੰਡ, ਆਸ਼ਰਮ-ਵੰਡ, ਧਾਰਮਿਕ ਕੱਟੜਤਾ, ਛੂਤ-ਛਾਤ, ਊਚ-ਨੀਚ ਆਦਿ ਕਾਰਨ ਲੀਰੋ-ਲੀਰ ਹੋ ਗਿਆ। ਇਸ ਦੇ ਨਾਲ ਹੀ ਇੱਥੋਂ ਦੇ ਦੇਸੀ ਰਿਆਸਤੀ ਰਾਜਿਆਂ ਦੇ ਐਸ਼-ਪ੍ਰਸਤੀ, ਲੁੱਟ-ਕੁੱਟ, ਆਪਸੀ ਵੈਰ-ਵਿਰੋਧ, ਆਰਥਿਕ ਕਾਣੀ ਵੰਡ ਨੇ ਬਲਦੀ ਉੱਤੇ ਤੇਲ ਪਾਉਣ ਦਾ ਕੰਮ ਕੀਤਾ। ਨਤੀਜੇ ਵਜੋਂ ਦੇਸ਼ ਅੰਦਰ ਢੇਰ ਸਾਰੀਆਂ ਕਮੀਆਂ-ਕਮਜ਼ੋਰੀਆਂ ਆ ਗਈਆਂ। ਦੇਸ਼ ਆਪਣੇ ਧਰਮ, ਗੈਰਤ, ਅਣਖ ਅਤੇ ਸਰਹੱਦਾਂ ਦੀ ਰੱਖਿਆ ਕਰਨ ਤੋਂ ਅਸਮਰੱਥ ਹੋ ਗਿਆ। ਹਾਲਾਤ ਐਸੇ ਬਣ ਗਏ ਕਿ ਹਜ਼ਰਤ ਮੁਹੰਮਦ ਸਾਹਿਬ ਦੇ ੬੩੨ ਈ. ਵਿਚ ਵਫ਼ਾਤ (ਮੌਤ) ਤੋਂ ੮੦ ਸਾਲ ਬਾਅਦ ੭੧੨ ਈ. ਵਿਚ ਅਫਗਾਨਿਸਤਾਨ ਦਾ ੧੮ ਸਾਲ ਦਾ ਛੋਕਰਾ ਮੁਹੰਮਦ-ਬਿਨ-ਕਾਸਮ ੨੦੦ ਘੋੜ ਸਵਾਰ ਲੈ ਕੇ ਦੇਸ਼ ਉੱਤੇ ਹਮਲਾਵਰ ਹੋ ਕੇ ਆਇਆ ਅਤੇ ਸਾਰੇ ਦੇਸ਼ ਨੂੰ ਲੁੱਟ ਅਤੇ ਕੁੱਟ ਕੇ ਵਾਪਸ ਚਲਾ ਗਿਆ। ਇਸ ਤੋਂ ਵੱਡੀ ਤ੍ਰਾਸਦੀ ਕਿਸੇ ਦੇਸ਼ ਦੀ ਹੋਰ ਕੀ ਹੋ ਸਕਦੀ ਹੈ? ਇਨ੍ਹਾਂ ਅਫ਼ਗਾਨੀ ਹਮਲਿਆਂ ਦਾ ਦੌਰ ਜਾਰੀ ਰਿਹਾ ਅਤੇ ਅੰਤ ੧੧੯੨ ਈ. ਵਿਚ ਦੇਸ਼ ਇਸ ਨਵੀਂ ਉਭਰੀ 'ਮੁਗ਼ਲ ਸ਼ਕਤੀ' ਦਾ ਗ਼ੁਲਾਮ ਹੋ ਗਿਆ। ਆਪਣਾ ਧਰਮ, ਦੇਸ਼ ਅਤੇ ਸਮਾਜਿਕ ਤਾਣਾ-ਬਾਣਾ ਬਚਾਉਣ ਦੀ ਥਾਂ ਇੱਥੋਂ ਦੇ ਰਜਵਾੜਿਆਂ ਅਤੇ ਦੇਸ਼ ਦੇ ਲੋਕਾਂ ਨੇ ਗ਼ੁਲਾਮੀ ਨੂੰ ਹੀ ਕਬੂਲ ਕਰ ਲਿਆ। ਧਰਮ ਤਬਦੀਲੀ ਸ਼ੁਰੂ ਹੋ ਗਈ। *ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥* ਦਾ ਬੋਲਬਾਲਾ ਹੋ ਗਿਆ। ਭਾਰਤੀ ਰਿਆਸਤੀ ਰਾਜਿਆਂ, ਧਾਰਮਿਕ ਕੱਟੜਵਾਦੀ ਸ਼ਕਤੀਆਂ ਅਤੇ ਮੁਗ਼ਲ ਰਾਜਕੀ ਸ਼ਕਤੀ ਦੇ ਜ਼ੁਲਮਾਂ ਹੇਠ ਭਾਰਤੀ ਕਿਰਤੀ ਜਮਾਤ ਤਰਾਹ-ਤਰਾਹ ਕਰ ਰਹੀ ਸੀ। ਉਨ੍ਹਾਂ ਪਾਸ ਨਾ ਹੀ ਗੁਰੂ ਸੀ, ਨਾ ਹੀ ਧਰਮ ਸੀ, ਨਾ ਹੀ ਕੋਈ ਸ਼ਕਤੀ ਸੀ ਅਤੇ ਨਾ ਹੀ ਉਨ੍ਹਾਂ ਦੀ ਅਗਵਾਈ ਕਰਨ ਵਾਲਾ ਕੋਈ ਸਮਰੱਥ ਅਤੇ ਯੋਗ ਰਾਜਨੀਤਿਕ ਨੇਤਾ ਸੀ। ਹਾਲਾਤ ਇੱਥੋਂ ਤਕ

** ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: ੯੯੧੫੮-੦੫੧੦੦*

ਨਿਘਰ ਗਏ ਕਿ ਜਿਨ੍ਹਾਂ ਰਾਜਿਆਂ ਨੇ ਦੇਸ਼ ਦੀ ਜਾਨ-ਮਾਲ ਅਤੇ ਸਰਹੱਦਾਂ ਅਤੇ ਧਰਮ ਦੀ ਰਾਖੀ ਕਰਨੀ ਸੀ, ਉਨ੍ਹਾਂ ਨੇ ਛੋਟੇ-ਛੋਟੇ ਵਕਤੀ ਲਾਭਾਂ ਹਿੱਤ ਗ਼ੁਲਾਮੀ ਹੀ ਕਬੂਲ ਕਰ ਲਈ। ਰਾਜਪੂਤ ਰਾਜਾ ਮਾਨ ਸਿਹੁੰ ਨੇ ਆਪਣੀ ਭੈਣ ਜੋਧਾ ਬਾਈ ਦਾ ਡੋਲਾ ਹੀ ਬਾਦਸ਼ਾਹ ਅਕਬਰ ਦੇ ਹਵਾਲੇ ਕਰ ਦਿੱਤਾ। ਆਪ ਉਸ ਦੇ ਦਰਬਾਰ ਵਿਚ ਅਹਿਲਕਾਰੀ ਪ੍ਰਾਪਤ ਕਰ ਲਈ। ਅਜਿਹੇ ਸਮੇਂ ੧੨ਵੀਂ, ੧੩ਵੀਂ ਅਤੇ ੧੪ਵੀਂ ਸਦੀ ਵਿਚ ਪਹਿਲਾਂ 'ਸੂਫੀ ਲਹਿਰ' ਤੇ 'ਭਗਤੀ ਲਹਿਰ' ਨੇ ਲੋਕਾਂ ਨੂੰ ਜਗਾਉਣ ਦਾ ਯਤਨ ਕੀਤਾ। ਇਸ ਲਹਿਰ ਨੂੰ ਪੂਰਾ ਬਲ ਤੇ ਸਰਬਪੱਖੀ ਅਗਵਾਈ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਰੂਪ ਵਿਚ ਹੀ ਮਿਲੀ। ਗੁਰੂ ਜੀ ਦਾ ਸਿਧਾਂਤ ਨਿਮਾਣਿਆਂ ਨੂੰ ਮਾਣ, ਨਿਤਾਣਿਆਂ ਨੂੰ ਤਾਣ, ਨਿਓਟਿਆਂ ਨੂੰ ਓਟ-ਆਸਰਾ, ਅਗਵਾਈ-ਹੀਣ ਲੋਕਾਂ ਨੂੰ ਮਿਸਾਲੀ ਅਗਵਾਈ ਦੇਣ, ਧਰਮ-ਹੀਣ ਕੀਤੇ ਗਏ ਲੋਕਾਂ ਨੂੰ ਧਰਮ, ਅਣਖ, ਗੌਰਵ, ਗੈਰਤ, ਮਨੁੱਖੀ ਬਰਾਬਰੀ ਅਤੇ ਜਾਤ-ਪਾਤ ਤੇ ਛੂਤ-ਛਾਤ ਰਹਿਤ ਵਾਲਾ ਬਿਲਕੁਲ ਨਿਰਾਲਾ ਅਤੇ ਕ੍ਰਾਂਤੀਕਾਰੀ ਸੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਆਪ ਨੂੰ ਦੇਸ਼ ਦੀ ਕਿਰਤੀ ਅਤੇ ਅਖੌਤੀ ਨੀਚ ਜਾਤ ਨਾਲ ਹੀ ਖੜਾ ਕੀਤਾ। ਉਨ੍ਹਾਂ ਦੇ ਉਥਾਨ ਲਈ ਕ੍ਰਾਂਤੀਕਾਰੀ ਅਵਾਜ਼ ਬੁਲੰਦ ਕੀਤੀ। ਇਸ ਸਰਬਪੱਖੀ ਕ੍ਰਾਂਤੀ ਦਾ ਸਾਰ-ਅੰਸ਼ ਇੰਵ ਕਹਿ ਸਕਦੇ ਹਾਂ:-

*-ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੫)*

*-ਜਿਨ ਕੀ ਜਾਤ ਔਰ ਕੁਲ ਮਾਂਹੀ*
*ਸਰਦਾਰੀ ਨਹਿ ਭਈ ਕਦਾਂਹੀ...।*
*ਇਨ ਹੀ ਕੋ ਸਰਦਾਰ ਬਨਾਵੋਂ*
*ਤਬੈ ਗੁਬਿੰਦ ਸਿੰਘ ਨਾਮ ਸਦਾਵੋਂ॥* *(ਪੰਥ ਪ੍ਰਕਾਸ਼)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਅਖੌਤੀ ਨੀਚ ਜਾਤਾਂ ਦੇ ਹੱਕ ਵਿਚ ਜ਼ੋਰਦਾਰ ਅਵਾਜ਼ ਉਠਾਉਣਾ, ਭਾਈ ਮਰਦਾਨਾ ਜੀ ਨੂੰ ਆਪਣਾ ਸਾਥੀ ਬਣਾਉਣਾ, ਕਥਾ ਤੇ ਕੀਰਤਨ ਵਿਚ ਬਿਨਾ ਕਿਸੇ ਜਾਤ-ਪਾਤ, ਭੇਦ-ਭਾਵ ਦੇ ਸ਼ਾਮਲ ਹੋਣ ਦੀ ਖੁੱਲ੍ਹ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਵੱਲੋਂ ਸੰਗਤ-ਪੰਗਤ ਵਿਚ ਬਿਨਾ ਕਿਸੇ ਜਾਤ-ਪਾਤ ਵਿਤਕਰੇ ਦੇ ਸ਼ਾਮਲ ਹੋਣ ਦੀ ਖੁੱਲ੍ਹ ਅਤੇ ਸ੍ਰੀ ਗੁਰੂ ਅਮਰਦਾਸ ਜੀ ਵੱਲੋਂ "ਪਹਿਲੇ ਪੰਗਤ ਪਾਛੇ ਸੰਗਤ" ਦਾ ਸਿਧਾਂਤ ਦ੍ਰਿੜ੍ਹ ਕਰਵਾਇਆ। ਸ੍ਰੀ ਗੁਰੂ ਰਾਮਦਾਸ ਜੀ ਵੱਲੋਂ ਸੁਸ਼ੋਭਿਤ ਕੀਤੇ ਸ੍ਰੀ ਅੰਮ੍ਰਿਤਸਰ ਸਰੋਵਰ ਵਿਚ ਬਿਨਾ ਕਿਸੇ ਭਿੰਨ-ਭੇਦ ਦੇ ਲੋਕਾਈ ਦੇ ਹਰ ਬਸਰ ਨੂੰ ਇਸ਼ਨਾਨ ਦੀ ਖੁੱਲ੍ਹ-ਸਾਂਝ ਸਥਾਪਿਤ ਕੀਤੀ। ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਸੰਪਾਦਤ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਬਿਨਾ ਕਿਸੇ ਵਿਤਕਰੇ ਦੇ ਸੰਤਾਂ-ਭਗਤਾਂ ਖਾਸ ਕਰਕੇ ਅਖੌਤੀ ਨੀਚ ਜਾਤਾਂ ਨਾਲ ਸੰਬੰਧਿਤ ਭਗਤ ਸਾਹਿਬਾਨ ਦੀ ਬਾਣੀ ਨੂੰ ਸ਼ਾਮਲ ਕੀਤਾ।

ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਹਰ ਕਿਸੇ ਨੂੰ ਕੀਰਤਨ ਸਰਵਣ ਕਰਨ ਅਤੇ ਸੰਗਤ ਵਿਚ ਜੁੜਨ ਦਾ ਹੱਕ ਪ੍ਰਦਾਨ ਕੀਤਾ। ਇਨ੍ਹਾਂ ਕਾਰਨਾਂ ਕਰਕੇ ਦੇਸੀ ਰਾਜੇ, ਪੁਜਾਰੀ ਵਰਗ, ਅਖੌਤੀ ਉੱਚ ਜਾਤੀਆਂ ਦੇ ਲੋਕ ਅਤੇ ਇਸਲਾਮੀ ਸ਼ਕਤੀ ਸਭ ਇੱਕ-ਜੁੱਟ ਹੋ ਕੇ ਵਿਰੋਧ ਵਿਚ ਡਟ ਗਏ। ਇਸ ਤਰ੍ਹਾਂ ਇਹ ਕ੍ਰਾਂਤੀਕਾਰੀ ਲੋਕ-ਪੱਖੀ ਲਹਿਰ ਸਮੇਂ ਦੀ ਰਾਜਸੀ ਸ਼ਕਤੀ, ਕੱਟੜਪੰਥੀਆਂ, ਲੋਕਾਂ ਦੇ ਹੱਕਾਂ ਉੱਤੇ ਡਾਕੇ ਮਾਰਨ, ਲੁੱਟ ਅਤੇ ਕੁੱਟ ਕਰਨ ਵਾਲਿਆਂ ਲਈ ਕਾਬਲ-ਏ-ਬਰਦਾਸ਼ਤ ਨਹੀਂ ਸੀ। ਇਸ ਲਈ ਦੇਸੀ ਰਿਆਸਤੀ ਰਾਜਿਆਂ, ਧਾਰਮਿਕ ਕੱਟੜਪੰਥੀਆਂ ਅਤੇ ਇਸਲਾਮੀ ਸ਼ਕਤੀ ਵੱਲੋਂ ਇਸ ਨਵੀਂ ਰੋਸ਼ਨੀ, ਨਵੀਂ ਸ਼ਕਤੀ ਅਤੇ ਮੁਕੰਮਲ ਇਨਕਲਾਬੀ ਲਹਿਰ ਨੂੰ ਆਪਣੇ ਰਸਤੇ ਦਾ ਰੋੜਾ ਮੰਨ ਲਿਆ ਗਿਆ। ਇਨ੍ਹਾਂ ਸਾਰੀਆਂ ਹੀ ਸ਼ਕਤੀਆਂ ਵੱਲੋਂ ਸਵੈ-ਵਿਰੋਧ ਹੋਣ ਦੇ ਬਾਵਜੂਦ ਇਕ-ਜੁੱਟ ਹੋ ਕੇ ਸਿੱਖ ਲਹਿਰ ਦਾ ਡਟ ਕੇ ਵਿਰੋਧ ਸ਼ੁਰੂ ਹੋ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਨੂੰ ਇਸ ਸੰਦਰਭ ਵਿਚ ਵੇਖਣ ਦੀ ਲੋੜ ਹੈ। ਬਾਦਸ਼ਾਹ ਜਹਾਂਗੀਰ ਵੱਲੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਨ ਲਈ ਦਿੱਤੇ ਫੈਸਲੇ ਨੂੰ ਜਾਇਜ਼ ਠਹਿਰਾਉਣ ਲਈ ਜੋ ਤੁਜ਼ਕ-ਏ-ਜਹਾਂਗੀਰੀ ਵਿਚ ਦਰਜ ਹੈ, ਉਹ ਇਸ ਤੱਥ ਦੀ ਪੁਸ਼ਟੀ ਕਰਦਾ ਹੈ।

ਜਿਨ੍ਹਾਂ ਨੂੰ ਧਰਮ ਪਿਆਰਾ ਸੀ ਉਹ ਬਲਹੀਣ ਹੋਣ ਕਰਕੇ ਧਰਮ ਦੀ ਰੱਖਿਆ ਕਰਨੋਂ ਅਸਮਰੱਥ ਸਨ। ਕਸ਼ਮੀਰੀ ਬ੍ਰਾਹਮਣ ਪੰਡਤ ਕਿਰਪਾ ਰਾਮ ਦੀ ਅਗਵਾਈ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਦਰਬਾਰ ਵਿਚ ਫਰਿਆਦੀ ਬਣ ਕੇ ਪਹੁੰਚੇ। ਗੁਰੂ ਸਾਹਿਬ ਨੇ ਉਨ੍ਹਾਂ ਦੀ ਬਾਂਹ ਫੜੀ ਤੇ *ਬਾਹੇਂ ਜਿਨ੍ਹਾਂ ਦੀ ਪਕੜੀਏ ਸਿਰ ਦੀਜੈ ਬਾਂਹੇ ਨ ਛੋੜੀਏ* ਦਾ ਕੌਤਕ ਮਹਾਨ ਬਲੀਦਾਨ ਦੇ ਕੇ ਰਚਾਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਸ਼ਹੀਦੀ ਬਾਰੇ ਇਉਂ ਪੁਸ਼ਟੀ ਕਰਦੇ ਹੋਇਆਂ ਫੁਰਮਾਉਂਦੇ ਹਨ: *ਤਿਲਕੁ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥*

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਉਸ ਸਮੇਂ ਦੇ ਧਾਰਮਿਕ, ਰਾਜਨੀਤਿਕ ਅਤੇ ਸਮਾਜਿਕ ਹਾਲਾਤ ਬਾਰੇ ਆਪਣੀ ਬਾਣੀ ਵਿਚ ਭਰਪੂਰ ਜਾਣਕਾਰੀ ਦਿੱਤੀ ਹੈ:

*-ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ॥*

*ਸ੍ਰੀ ਗੁਰੂ ਗ੍ਰੰਥ ਸਾਹਿਬ, ੬੬੨)*

*-ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥*
*ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥*

*ਸ੍ਰੀ ਗੁਰੂ ਗ੍ਰੰਥ ਸਾਹਿਬ, ੬੬੩)*

*-ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ। . . .*
*ਕਾਜੀ ਹੋਏ ਰਿਸਵਤੀ ਵਢੀ ਲੈ ਕੈ ਹਕੁ ਗਵਾਈ।*
*ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੈ ਆਇ ਕਿਥਾਊਂ ਜਾਈ।*
*ਵਰਤਿਆ ਪਾਪੁ ਸਭਸਿ ਜਗਿ ਮਾਂਹੀ।* *(ਵਾਰ ੧:੩੦)*

ਭਾਰਤੀ ਜਨਤਾ ਨੂੰ ਅਪਮਾਨਜਨਕ ਜ਼ਿੰਦਗੀ ਵਿੱਚੋਂ ਕੱਢ ਕੇ ਇਕ ਨਰੋਆ, ਸੰਤੁਲਿਤ, ਮਨੁੱਖੀ-ਬਰਾਬਰੀ, ਸਾਂਝੀਵਾਲਤਾ, ਗੈਰਤ, ਗੌਰਵ ਅਤੇ ਅਣਖ-ਭਰਪੂਰ ਜੀਵਨ ਮੁਹੱਈਆ ਕਰਾਉਣ ਹਿੱਤ ਗੁਰੂ ਸਾਹਿਬਾਨ ਨੇ ਇਕ ਸਰਬਪੱਖੀ ਕ੍ਰਾਂਤੀ ਦਾ ਮੁੱਢ ਬੰਨ੍ਹਿਆ। ਇਸ ਨਵੀਂ ਰੋਸ਼ਨੀ ਦੇ ਪ੍ਰਕਾਸ਼ ਨਾਲ ਭਾਰਤੀ ਸਮਾਜ ਦੇ ਹਰ ਪਹਿਲੂ ਉੱਤੇ ਕਾਬਜ਼ ਲੋਕਾਂ ਨੇ ਡਟ ਕੇ ਵਿਰੋਧ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਇੱਕ ਟਕਰਾਅ ਅਰੰਭ ਹੋ ਗਿਆ। ਇਸ ਲੰਮੇ ਸੰਘਰਸ਼ ਦੌਰਾਨ ਗੁਰੂ-ਪਰਵਾਰਾਂ, ਅਣਗਿਣਤ ਸਿੰਘਾਂ-ਸਿੰਘਣੀਆਂ ਅਤੇ ਭੁਝੰਗੀਆਂ ਨੂੰ ਤਸੀਹੇ ਝੱਲਣੇ ਪਏ। ਜੰਗਲਾਂ ਵਿਚ ਜੀਵਨ ਬਤੀਤ ਕਰਨ ਲਈ ਮਜਬੂਰ ਹੋਣਾ ਪਿਆ। ਲਾਮਿਸਾਲ ਸ਼ਹੀਦੀਆਂ ਪਾ ਕੇ ਦੇਸ਼ ਦੇ ਧਰਮ, ਗੌਰਵ, ਅਣਖ, ਹੋਂਦ-ਹਸਤੀ ਨੂੰ ਬਚਾਅ ਲਿਆ। ਇਨ੍ਹਾਂ ਲਾਮਿਸਾਲ ਸ਼ਹੀਦੀਆਂ ਨੂੰ ਹਰ ਰੋਜ਼ ਸਮੁੱਚਾ ਸਿੱਖ ਜਗਤ ਅਰਦਾਸ ਵਿਚ ਯਾਦ ਕਰ ਕੇ ਉਨ੍ਹਾਂ ਮਹਾਨ ਸ਼ਹੀਦਾਂ ਨੂੰ ਸ਼ਰਧਾ ਅਤੇ ਸਤਿਕਾਰ ਭੇਟ ਕਰਦਾ ਹੈ। ਕਿਸੇ ਮਸ਼ਹੂਰ ਸ਼ਾਇਰ ਨੇ ਠੀਕ ਹੀ ਕਿਹਾ ਹੈ:

*ਨਾ ਕਹੂੰ ਅਬ ਕੀ ਨਾ ਕਹੂੰ ਤਬ ਕੀ*
*ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ*
*ਸੁੰਨਤ ਹੋਤੀ ਸਭ ਕੀ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੁਨੀਆ ਦੇ ਇਤਿਹਾਸ ਵਿਚ ਸਭ ਤੋਂ ਵੱਧ ਦਰਦਨਾਕ ਘਟਨਾ ਹੈ। ਇਹ ਦਿਲ ਨੂੰ ਕੰਬਾਅ ਦੇਣ ਵਾਲਾ ਘੋਰ ਪਾਪ ਅਤੇ ਘਿਨਾਉਣੇ ਜ਼ੁਲਮ ਦਾ ਸਾਕਾ ਹੈ। ਇਹ ਘਟਨਾ ਮਨੁੱਖੀ ਦਰਿੰਦਗੀ ਦਾ ਘਿਨਾਉਣਾ ਚਿੱਤਰ ਪੇਸ਼ ਕਰਦੀ ਹੈ। ਸਾਹਿਬਜ਼ਾਦਿਆਂ ਦੇ ਅੰਦਰ ਜੂਝ ਮਰਨ, ਦ੍ਰਿੜ੍ਹਤਾ ਅਤੇ ਸਿੱਖੀ ਸਿਦਕ ਦੀ ਭਾਵਨਾ ਦੇ ਸਿਖਰ ਨੂੰ ਪ੍ਰਗਟ ਕਰਦੀ ਹੈ। ੮ ਪੋਹ ੧੭੬੧ ਬਿਕ੍ਰਮੀ ਨੂੰ ਗੁਰੂ ਜੀ ਦੇ ਦੋ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਚਮਕੌਰ ਦੀ ਜੰਗ ਲੜਦੇ ਹੋਏ ਸ਼ਹੀਦ ਹੋ ਗਏ। ੧੩ ਪੋਹ ੧੭੬੧ ਬਿਕ੍ਰਮੀ ਨੂੰ ਦੋ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫਤਿਹ ਸਿੰਘ ਜੀ ਸੂਬਾ ਸਰਹਿੰਦ ਵੱਲੋਂ ਜਿਊਂਦੇ-ਜੀਅ ਕੰਧਾਂ ਵਿਚ ਚਿਣਵਾ ਕੇ ਅਕਹਿ ਤਸੀਹੇ ਦੇ ਕੇ ਸ਼ਹੀਦ ਕਰ ਦਿੱਤੇ ਗਏ। ਇਸ ਸ਼ਹਾਦਤ ਦੀ ਮਹਾਨਤਾ ਬਾਰੇ 'ਮੈਥਿਲੀ ਸ਼ਰਣ ਗੁਪਤ' ਨੇ ਲਿਖਿਆ ਹੈ:

***ਜਿਸ ਕੁਲ ਜਾਤੀ ਦੇਸ਼ ਕੇ ਬੱਚੇ, ਦੇ ਸਕਤੇ ਹੈਂ ਯੌਂ ਬਲੀਦਾਨ।***
***ਉਸ ਕਾ ਵਰਤਮਾਨ ਕੁਛ ਭੀ ਹੋ, ਭਵਿੱਸ਼ਯ ਹੈ ਮਹਾਂ ਮਹਾਨ।***

ਗੁਰਮਤਿ ਅਨੁਸਾਰ ਅਧਿਆਤਮਿਕ ਅਨੰਦ ਦੀ ਪ੍ਰਾਪਤੀ ਲਈ ਮਨੁੱਖ ਨੂੰ ਆਪਾ ਮਿਟਾਉਣ ਦੀ ਲੋੜ ਹੁੰਦੀ ਹੈ। ਇਹ ਮਾਰਗ ਇੱਕ ਮਹਾਨ ਸੂਰਮਗਤੀ ਦਾ ਮਾਰਗ ਹੈ। ਸਿੱਖ ਧਰਮ ਦੀ ਨੀਂਹ ਰੱਖਣ ਵਾਲੇ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ

ਸਾਹਿਬ ਜੀ ਨੇ ਸਿੱਖੀ ਮਾਰਗ 'ਤੇ ਚੱਲਣ ਲਈ ਸਿਰ ਭੇਟ ਕਰਨ ਦੀ ਸ਼ਰਤ ਰੱਖੀ ਸੀ। ਇਸੇ ਲੀਹ 'ਤੇ ਤੁਰਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈ. ਨੂੰ ਖਾਲਸੇ ਦੀ ਸਾਜਨਾ ਕੀਤੀ। ਖਾਲਸਾ ਇੱਕ ਆਦਰਸ਼ਕ, ਸੰਪੂਰਨ ਅਤੇ ਸੁਤੰਤਰ ਮਨੁੱਖ ਹੈ। ਗੁਰਬਾਣੀ ਵਿਚ ਇਸ ਨੂੰ ਸਚਿਆਰ, ਗੁਰਮੁਖ ਅਤੇ ਬ੍ਰਹਮ ਗਿਆਨੀ, ਗੁਰਸਿੱਖ ਅਤੇ ਸੰਤ-ਸਿਪਾਹੀ ਕਿਹਾ ਗਿਆ ਹੈ। ਖਾਲਸਾ ਸਦਗੁਣ ਭਰਪੂਰ ਨਿਰਾਲੀ ਸ਼ਖ਼ਸੀਅਤ ਹੈ। ਖਾਲਸਾ ਗੁਰੂ ਨੂੰ ਤਨ, ਮਨ ਤੇ ਧਨ ਸੌਂਪ ਦਿੰਦਾ ਹੈ। ਜਬਰ-ਜ਼ੁਲਮ ਦੇ ਟਾਕਰੇ ਲਈ ਜੂਝ ਮਰਨ ਤੋਂ ਝਿਜਕਦਾ ਨਹੀਂ ਹੈ। ਸਤਿਗੁਰਾਂ ਦਾ ਇਸ ਮਾਰਗ ਦੇ ਪਾਂਧੀ ਲਈ ਸਿਧਾਂਤ ਇਸ ਪ੍ਰਕਾਰ ਹੈ:

*-ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥*

*ਸ੍ਰੀ ਗੁਰੂ ਗ੍ਰੰਥ ਸਾਹਿਬ,੧੪੧੨)*

*-ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥*

*ਸ੍ਰੀ ਗੁਰੂ ਗ੍ਰੰਥ ਸਾਹਿਬ,੫੫੮)*

*-ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੫੭)*

*-ਅਰੁ ਸਿਖ ਹੋਂ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ॥*

*(ਚੰਡੀ ਚਰਿਤ੍ਰ)*

ਪਹਿਲਾਂ ਪਹਾੜੀ ਰਾਜੇ ਅਤੇ ਮੁ.ਗਲ ਸਲਤਨਤ ਇਕੱਠੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਭੰਗਾਣੀ ਦੇ ਯੁੱਧ ਵਿਚ ਟਕਰਾਏ ਫਿਰ ਪਹਾੜੀ ਰਾਜੇ ਤੇ ਸੂਬਾ ਸਰਹਿੰਦ ਗੁਰੂ ਜੀ ਦੇ ਵਿਰੁੱਧ ਇੱਕ-ਜੁੱਟ ਹੋ ਗਏ ਸਨ। ੧੭੦੪ ਈ. ਵਿਚ ਮੁ.ਗਲ ਅਤੇ ਪਹਾੜੀ ਰਾਜਿਆਂ ਦੀਆਂ ਫੌਜਾਂ ਨੇ ਸਾਂਝੀ ਕਮਾਨ ਹੇਠ ਸ੍ਰੀ ਅਨੰਦਪੁਰ ਸਾਹਿਬ ਨੂੰ ਘੇਰਾ ਪਾ ਲਿਆ। ਘੇਰਾ ਲੰਮਾ ਹੋਣ 'ਤੇ ਦੁਸ਼ਮਣ ਵੱਲੋਂ ਗੁਰੂ ਜੀ ਨਾਲ ਸਮਝੌਤਾ ਕੀਤਾ ਗਿਆ। ਸਮਝੌਤੇ ਦੀ ਸ਼ਰਤ ਇਹ ਸੀ ਕਿ ਇਕ ਵਾਰ ਗੁਰੂ ਜੀ ਸ੍ਰੀ ਅਨੰਦਪੁਰ ਸਾਹਿਬ ਛੱਡ ਦੇਣ ਉਨ੍ਹਾਂ ਨੂੰ ਬੇਰੋਕ ਜਾਣ ਦਿੱਤਾ ਜਾਵੇਗਾ। ਇਸ ਬਾਰੇ ਲਿਖਤੀ ਕਸਮਾਂ ਵੀ ਗੁਰੂ ਜੀ ਨੂੰ ਭੇਜੀਆਂ ਗਈਆਂ। ਦੀਨਾ ਕਾਂਗੜ ਤੋਂ ਬਾਦਸ਼ਾਹ ਔਰੰਗਜ਼ੇਬ ਨੂੰ ਗੁਰੂ ਜੀ ਵੱਲੋਂ ਭੇਜੇ ਜ਼ਫ਼ਰਨਾਮੇ ਵਿਚ ਕੀਤੇ ਜ਼ਿਕਰ ਤੋਂ ਇਨ੍ਹਾਂ ਤੱਥਾਂ ਦੀ ਪੁਸ਼ਟੀ ਹੁੰਦੀ ਹੈ। ਗੁਰੂ ਜੀ ਔਰੰਗਜ਼ੇਬ ਨੂੰ ਲਿਖਦੇ ਹਨ ਕਿ ਜੇਕਰ ਉਸ ਨੂੰ ਲੋੜ ਮਹਿਸੂਸ ਹੋਵੇ ਤਾਂ ਉਹ ਉਸ ਨੂੰ ਲਿਖਤੀ ਕੀਤੇ ਵਾਅਦੇ, ਖਾਧੀਆਂ ਪਵਿੱਤਰ ਕੁਰਾਨ ਸ਼ਰੀਫ ਦੀਆਂ ਕਸਮਾਂ ਭੇਜ ਸਕਦੇ ਹਨ:

*ਤੁਰਾ ਗਰ ਬਬਾਯਦ ਕਉਲਿ ਕੁਰਾਂ। ਬਨਿਜ਼ਦੇ ਸ਼ੁਮਾ ਰਾ ਰਸਾਨਮ ਹਮਾਂ। (ਜ਼ਫ਼ਰਨਾਮਾ)*

ਗੁਰੂ ਜੀ ਦੇ ਕਿਲ੍ਹਾ ਖਾਲੀ ਕਰ ਕੇ ਜਾਣ 'ਤੇ ਦੁਸ਼ਮਣ ਨੇ ਸਾਰੀਆਂ ਕਸਮਾਂ ਤੋੜ ਕੇ ਉਨ੍ਹਾਂ ਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ। ਇਹ ਧਰਮਹੀਣ ਰਾਜ ਸੱਤਾ ਦਾ ਹੀ ਨੰਗਾ ਨਾਚ ਸੀ। ਬੇਈਮਾਨੀ, ਵਾਇਦਾ-ਖ਼ਿਲਾਫੀ, ਚੰਗੇਜ਼ੀ ਅਤੇ ਦਰਿੰਦਗੀ ਦਾ ਘਿਨਾਉਣਾ ਕਾਰਾ ਸੀ। ਕਵੀ ਅਲਾਮਾ ਇਕਬਾਲ ਅਜਿਹੇ ਹਾਲਾਤ ਬਾਰੇ ਇਉਂ ਲਿਖਦੇ ਹਨ:

*ਜਲਾਲ-ਏ-ਪਾਤਸ਼ਾਹੀ ਹੋ ਕਿ ਜਮਹੂਰੀ ਤਮਾਸ਼ਾ ਹੋ।*
*ਜ਼ੁਦਾ ਹੋ ਦੀਂ ਸੇ ਸਿਆਸਤ ਤੋ ਰਹਿ ਜਾਤੀ ਹੈ ਚੰਗੇਜ਼ੀ।*

ਸਰਸਾ ਨਦੀ ਦੇ ਨੇੜੇ ਪਹੁੰਚਦਿਆਂ ਗਹਿਗੱਚ ਲੜਾਈ ਹੋਈ, ਜਿਸ ਦੌਰਾਨ ਦੋਹਾਂ ਧਿਰਾਂ ਦਾ ਭਾਰੀ ਜਾਨੀ ਅਤੇ ਮਾਲੀ ਨੁਕਸਾਨ ਹੋਇਆ। ਇਸੇ ਘਮਸਾਨ ਦੇ ਯੁੱਧ ਦੌਰਾਨ ਸਤਿਗੁਰਾਂ ਦਾ ਪਰਵਾਰ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ ਅਤੇ ਆਪਸ ਵਿਚ ਵਿੱਛੜ ਗਿਆ। ਗੁਰੂ ਜੀ ਦੇ ਦੋ ਛੋਟੇ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ ਵਹੀਰ ਤੋਂ ਇਕ ਪਾਸੇ ਨੂੰ ਵੱਖ ਹੋ ਗਏ। ਮਾਤਾ ਸੁੰਦਰੀ ਜੀ ਅਤੇ ਕੁਝ ਸਿੰਘ ਹੋਰ ਪਾਸੇ ਨੂੰ ਹੋ ਗਏ। ਦੁਨੀਆ ਦੇ ਜੰਗਾਂ-ਯੁੱਧਾਂ ਦੇ ਇਤਿਹਾਸ ਵਿਚ ਇਹ ਇੱਕੋ-ਇੱਕ ਘਟਨਾ ਹੋਈ ਜਦੋਂ ਮਰਦ-ਏ-ਮੈਦਾਨ, ਸ਼ਹਿਨਸ਼ਾਹ-ਏ-ਸ਼ਹਿਨਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਜਿੱਥੇ ਜੰਗ ਦਾ ਸਾਜ਼-ਓ-ਸਮਾਨ ਤੀਰ, ਤੇਗ, ਢਾਲ, ਬਰਛਾ ਅਤੇ ਛਵੀ ਆਦਿ ਸਨ, ਉੱਥੇ ਗੁਰਮਤਿ ਸੰਗੀਤ ਦੇ ਸਾਜ਼ ਸਿਰੰਦਾ ਅਤੇ ਸਿਤਾਰ ਆਦਿ ਵੀ ਨਾਲ ਸਨ। ੬ ਅਤੇ ੭ ਪੋਹ ਦੀ ਰਾਤ ਦਾ ਸਮਾਂ ਅੰਮ੍ਰਿਤ ਵੇਲੇ ਦਾ ਹੋਇਆ। ਦੁਸ਼ਮਣਾਂ ਨੇ ਭਾਰੀ ਹਮਲਾ ਬੋਲਿਆ ਹੋਇਆ ਸੀ, ਪਾਤਸ਼ਾਹ ਨੇ ਆਪਣੇ ਵੱਡੇ ਸਪੁੱਤਰ ਬਾਬਾ ਅਜੀਤ ਸਿੰਘ, ਭਾਈ ਜੀਵਨ ਸਿੰਘ (ਜੈਤਾ ਜੀ), ਭਾਈ ਉਦੇ ਸਿੰਘ ਨੂੰ ਹੋਰ ਸਿੰਘਾਂ ਸਮੇਤ ਹਮਲਾਵਰਾਂ ਦਾ ਮੁਕਾਬਲਾ ਕਰਨ ਦਾ ਹੁਕਮ ਕੀਤਾ। ਦੂਜੇ ਪਾਸੇ ਭਾਈ ਦਇਆ ਸਿੰਘ ਆਦਿ ਨੂੰ *ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ* ਅਨੁਸਾਰ 'ਆਸਾ ਕੀ ਵਾਰ' ਦਾ ਕੀਰਤਨ ਕਰਨ ਲਈ ਕਿਹਾ। ਅਜਿਹਾ ਕਾਰਜ ਕੇਵਲ ਤੇ ਕੇਵਲ ਦਸਮੇਸ਼ ਪਿਤਾ ਹੀ ਕਰ ਸਕਦੇ ਸਨ, ਜਦੋਂ ਅਜਿਹੇ ਅਤਿ ਬਿਖਮ, ਖ਼ਤਰੇ ਭਰਪੂਰ ਹਾਲਾਤ ਵਿਖੇ ਅਤੇ ਮੈਦਾਨ-ਏ-ਜੰਗ ਵਿਚ ਉਹ ਆਪਣਾ 'ਫਰਜ਼-ਏ-ਇਲਾਹੀ' ਨਹੀਂ ਭੁੱਲੇ। ਦੁਨੀਆ ਦੇ ਇਤਿਹਾਸ ਵਿਚ ਇਹ ਇੱਕੋ-ਇੱਕ ਅਲੋਕਾਰੀ ਅਤੇ ਨਿਵੇਕਲੀ ਘਟਨਾ ਸੀ। ਸਰਸਾ ਨਦੀ ਵਿਚ ਭਾਰੀ ਹੜ੍ਹ ਅਤੇ ਦੁਸ਼ਮਣਾਂ ਦਾ ਜ਼ੋਰਦਾਰ ਹਮਲਾ ਇਉਂ ਜਾਪਦਾ ਸੀ ਜਿਵੇਂ ਦੋਵੇਂ ਇਕ ਦੂਜੇ ਨਾਲ ਇਸ ਘਿਨਾਉਣੇ ਕਾਰਨਾਮੇ ਵਿਚ ਸ਼ਾਮਲ ਹੋ ਗਏ ਹੋਣ। ਭਾਵੇਂ ਇਸ ਯੁੱਧ ਵਿਚ ਸੈਂਕੜੇ ਹੀ ਮਰਜੀਵੜੇ ਸਿੰਘਾਂ ਸਮੇਤ ਭਾਈ ਜੀਵਨ ਸਿੰਘ (ਜੈਤਾ ਜੀ) ਅਤੇ ਭਾਈ ਉਦੇ ਸਿੰਘ ਸ਼ਹੀਦ ਹੋ ਗਏ, ਪਰੰਤੂ ਦੁਸ਼ਮਣ ਦੇ ਦੰਦ ਖੱਟੇ ਕਰ ਦਿੱਤੇ। ਜਿੱਥੋਂ ਗੁਰੂ ਸਾਹਿਬ ਦੇ ਕਾਫ਼ਲੇ ਨਾਲੋਂ ਗੁਰੂ-ਪਰਵਾਰ ਵਿੱਛੜਿਆ, ਉਸ ਸਥਾਨ ਉੱਤੇ ਗੁਰਦੁਆਰਾ 'ਪਰਵਾਰ ਵਿਛੋੜਾ'

ਸਾਹਿਬ ਸੁਸ਼ੋਭਿਤ ਹੈ, ਜੋ ਇਤਿਹਾਸ ਦੀ ਇਸ ਦਰਦਨਾਕ ਘਟਨਾ ਦੀ ਯਾਦ ਨੂੰ ਸੰਭਾਲੇ ਹੋਏ ਹਨ। ਉਪਰੰਤ ਸਰਸਾ ਪਾਰ ਕਰ ਕੇ ਗੁਰੂ ਜੀ ਨੇ ਇੱਕ ਦਿਨ ਰੋਪੜ ਦੇ ਨੇੜੇ ਨਿਹੰਗ ਖਾਨ ਦੀ ਗੜ੍ਹੀ (ਕੋਟਲਾ ਨਿਹੰਗ ਖਾਨ) ਵਿਚ ਬਿਤਾਇਆ। ਰਾਤ ਨੂੰ ਅੱਗੇ ਚੱਲ ਪਏ, ਪਰ ਦੁਸ਼ਮਣ ਦੀਆਂ ਫੌਜਾਂ ਨੇ ਵੀ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ। ਗੁਰੂ ਜੀ ਨੇ ਚਮਕੌਰ ਦੀ ਕੱਚੀ ਗੜ੍ਹੀ ਵਿਚ ਦਾਖ਼ਲ ਹੋ ਕੇ ਮੋਰਚਾ-ਬੰਦੀ ਕਰ ਲਈ। ਗੁਰੂ ਜੀ ਦੇ ਨਾਲ ਦੋ ਵੱਡੇ ਸਾਹਿਬਜ਼ਾਦੇ ਤੇ ਪੰਜ ਪਿਆਰਿਆਂ ਸਮੇਤ ਚਾਲ੍ਹੀ ਕੁ ਸਿੰਘ ਸਨ। ਦੁਸ਼ਮਣ ਦੀ ਦਸ ਲੱਖ ਫੌਜ ਨੇ ਗੜ੍ਹੀ ਨੂੰ ਘੇਰਾ ਪਾ ਲਿਆ। ਸਾਰਾ ਦਿਨ ਜੰਗ ਹੁੰਦੀ ਰਹੀ। ਸ਼ਾਮ ਤਕ ਗੁਰੂ ਜੀ ਕੋਲ ਤਕਰੀਬਨ ਸਾਰਾ ਗੋਲੀ ਸਿੱਕਾ ਖ਼ਤਮ ਹੋ ਗਿਆ। ਹੁਣ ਸਿੰਘਾਂ ਨੇ ਗੜ੍ਹੀ ਤੋਂ ਬਾਹਰ ਆ ਕੇ ਲੜਨਾ ਸ਼ੁਰੂ ਕਰ ਦਿੱਤਾ। ਗੁਰੂ ਜੀ ਨੇ ਆਪ ਵਾਰੋ-ਵਾਰੀ ਸਾਹਿਬਜ਼ਾਦਾ ਅਜੀਤ ਸਿੰਘ ਜੀ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੂੰ ਪੂਰੇ ਸ਼ਸਤਰ ਸਜਾ ਕੇ ਮੈਦਾਨ-ਏ-ਜੰਗ ਵਿਚ ਭੇਜਿਆ। ਅੰਤ ਵੱਡੇ ਜੰਗਜੂ ਯੋਧਿਆਂ ਵਾਲੇ ਜੌਹਰ ਵਿਖਾਉਂਦਿਆਂ ਸਾਥੀ ਸਿੰਘਾਂ ਦੇ ਨਾਲ ਗੁਰੂ ਜੀ ਦੇ ਦੋਵੇਂ ਵੱਡੇ ਸਾਹਿਬਜ਼ਾਦੇ ਬੜੀ ਸੂਰਮਗਤੀ ਨਾਲ ਗੁਰੂ ਜੀ ਦੇ ਸਾਹਮਣੇ ਮੈਦਾਨ-ਏ-ਜੰਗ ਵਿਚ ਜੂਝਦੇ ਹੋਏ ਸ਼ਹੀਦ ਹੋ ਗਏ। ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਅਜੇ ਜਵਾਨੀ ਵਿਚ ਪੈਰ ਰੱਖਿਆ ਹੀ ਸੀ। ਸਾਹਿਬਜ਼ਾਦਾ ਜੁਝਾਰ ਸਿੰਘ ਜੀ ਤਾਂ ਅਜੇ ਕਿਸ਼ੋਰ ਅਵਸਥਾ ਵਿਚ ਸਨ। ਇਰਾਕ ਦੇਸ਼ ਦੇ ਸ਼ਹਿਰ ਕਰਬਲਾ ਦੇ ਮੈਦਾਨ ਵਿਚ ਹਸਨ ਹੁਸੈਨ ਦੀ ਸ਼ਹੀਦੀ ਤੋਂ ਇਲਾਵਾ ਦੁਨੀਆ ਦੇ ਇਤਿਹਾਸ ਵਿਚ ਇਸ ਤਰ੍ਹਾਂ ਦੀ ਕੋਈ ਹੋਰ ਮਿਸਾਲ ਨਹੀਂ ਮਿਲਦੀ। ਸਤਿਗੁਰ ਜੇਕਰ ਚਾਹੁੰਦੇ ਤਾਂ ਆਪਣੇ ਸਪੁੱਤਰਾਂ ਨੂੰ ਬਚਾਉਣ ਲਈ ਯਤਨ ਕਰ ਸਕਦੇ ਸਨ, ਪਰੰਤੂ ਉਨ੍ਹਾਂ ਨੇ ਅਜਿਹਾ ਨਹੀਂ ਕੀਤਾ। ਦੁਨੀਆਵੀ ਲੋਕ ਆਪਣੇ ਨਿੱਜੀ ਸਵਾਰਥਾਂ ਦੀ ਖਾਤਰ ਸਾਰੇ ਅਸੂਲ, ਸਿਧਾਂਤ ਅਤੇ ਕੌਮੀ ਹਿੱਤਾਂ ਨੂੰ ਵੀ ਕੁਰਬਾਨ ਕਰਨ ਤੋਂ ਨਹੀਂ ਝਿੱਜਕਦੇ। ਅਜਿਹੇ ਲੋਕਾਂ ਨੂੰ ਇਤਿਹਾਸ ਵਿਚ ਘਿਰਣਾ ਦੀ ਨਜ਼ਰ ਨਾਲ ਹੀ ਵੇਖਿਆ ਜਾਂਦਾ ਹੈ। ਗੁਰੂ ਜੀ ਲਈ ਸਿੰਘਾਂ ਅਤੇ ਸਪੁੱਤਰਾਂ ਵਿਚਕਾਰ ਕੋਈ ਅੰਤਰ ਨਹੀਂ ਸੀ। ਸਤਿਗੁਰਾਂ ਵੱਲੋਂ ਮੈਦਾਨ-ਏ-ਜੰਗ ਵਿਚ ਜੂਝਦਿਆਂ ਸ਼ਹੀਦੀ ਪਾਉਣ ਲਈ ਕੀਤੀ ਤਿਆਰੀ ਅਤੇ ਰਹਿੰਦੇ ਮਹੱਤਵਪੂਰਨ ਪੰਥਕ ਕਾਰਜਾਂ ਦੀ ਪੂਰਤੀ ਨੂੰ ਮੁੱਖ ਰੱਖਦਿਆਂ ਪੰਜ ਸਿੰਘਾਂ ਵੱਲੋਂ ਗੁਰੂ ਰੂਪ ਹੋ ਕੇ ਸਤਿਗੁਰਾਂ ਨੂੰ ਗੜ੍ਹੀ ਛੱਡ ਕੇ ਚਲੇ ਜਾਣ ਲਈ ਕਿਹਾ ਗਿਆ। ਖਾਲਸੇ ਦਾ ਹੁਕਮ ਮੰਨਦਿਆਂ ਜਦੋਂ ਗੁਰੂ ਜੀ ਨੇ ਤਾੜੀ ਮਾਰ ਕੇ ਮੁਗ਼ਲਾਂ ਨੂੰ ਵੰਗਾਰ ਕੇ ਬਾਹਰ ਨੂੰ ਚਾਲੇ ਪਾਏ।

ਕਰਬਲਾ ਦੀ ਜੰਗ ਅਤੇ ਚਮਕੌਰ ਦੀ ਜੰਗ ਵਿਚ ਇੱਕ ਵੱਡਾ ਅੰਤਰ ਸੀ। ਕਰਬਲਾ ਦੀ ਜੰਗ ਵਿਚ ਦੋਵੇਂ ਫੌਜਾਂ ਬਰਾਬਰ ਦੀਆਂ ਸਨ। ਇਸ ਦੇ ਮੁਕਾਬਲੇ 'ਤੇ ਚਮਕੌਰ ਦੀ ਜੰਗ ਦੁਨੀਆ ਦੀ ਸਭ ਤੋਂ ਵੱਧ ਅਸਾਵੀਂ ਜੰਗ ਸੀ। ਇਸ ਜੰਗ ਦਾ

ਜ਼ਿਕਰ ਕਰਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਲਿਖੇ ਜ਼ਫ਼ਰਨਾਮੇ ਵਿਚ ਲਿਖਿਆ ਹੈ ਕਿ ਭੁੱਖੇ-ਭਾਣੇ ਚਾਲ੍ਹੀ ਆਦਮੀ ਕੀ ਕਰ ਸਕਦੇ ਹਨ, ਜੇ ਉਨ੍ਹਾਂ 'ਤੇ ਬੇਸ਼ੁਮਾਰ ਲਸ਼ਕਰ ਅਚਾਨਕ ਟੁੱਟ ਪਵੇ:

*ਗੁਰਸਨਹ ਚਿਹ ਕਾਰੇ ਕੁਨੱਦ ਚਿਹਲ ਨਰ।*
*ਕਿ ਦਹ ਲੱਕ ਬਰਾਯਦ ਬਰੋ ਬੇਖ਼ਬਰ।* *(ਜ਼ਫ਼ਰਨਾਮਾ)*

ਇਸ ਤਰ੍ਹਾਂ ਦੀਆਂ ਅਸਾਵੀਂਆਂ ਜੰਗਾਂ ਦੀਆਂ ਮਿਸਾਲਾਂ ਸਿੱਖ ਇਤਿਹਾਸ ਵਿਚ ਸ੍ਰੀ ਮੁਕਤਸਰ ਸਾਹਿਬ ਅਤੇ ਸਾਰਾਗੜ੍ਹੀ ਦੀ ਜੰਗ ਦੀਆਂ ਮਿਲਦੀਆਂ ਹਨ, ਪਰ ਬਾਕੀ ਕੌਮਾਂ ਦੇ ਇਤਿਹਾਸ ਵਿਚ ਸ਼ਾਇਦ ਨਾ ਦੇ ਬਰਾਬਰ ਹਨ।

ਮਹਾਨ ਸ਼ਹੀਦਾਂ ਦਾ ਪਵਿੱਤਰ ਖ਼ੂਨ ਡੁੱਲ੍ਹਣ ਨਾਲ ਚਮਕੌਰ ਦੀ ਧਰਤੀ ਚਮਕੌਰ ਸਾਹਿਬ ਬਣ ਗਈ ਅਤੇ ਇੱਥੇ ਚਮਕੌਰ ਸਾਹਿਬ ਦੀ ਇਤਿਹਾਸਿਕ ਜੰਗ ਦੀ ਯਾਦ ਵਿਚ ਗੁਰਦੁਆਰਾ ਕਤਲਗੜ੍ਹ ਸਾਹਿਬ, ਗੁਰਦੁਆਰਾ ਕੱਚੀ ਗੜ੍ਹੀ ਸਾਹਿਬ, ਗੁਰਦੁਆਰਾ ਦਮਦਮਾ ਸਾਹਿਬ, ਗੁਰਦੁਆਰਾ ਤਾੜੀ ਸਾਹਿਬ ਅਤੇ ਗੁਰਦੁਆਰਾ ਰਣਜੀਤਗੜ੍ਹ ਸਾਹਿਬ ਸੁਸ਼ੋਭਿਤ ਹੈ। ਇਸ ਮਹਾਨ ਪਵਿੱਤਰ ਸ਼ਹੀਦੀ ਅਸਥਾਨ ਉੱਤੇ ਹਰ ਸਾਲ ਸਿੱਖ ਸੰਗਤਾਂ ਜੋੜ-ਮੇਲੇ 'ਤੇ ਇਕੱਤਰ ਹੋ ਕੇ ਉਨ੍ਹਾਂ ਮਹਾਨ ਸ਼ਹੀਦਾਂ ਨੂੰ ਸ਼ਰਧਾ ਅਤੇ ਸਤਿਕਾਰ ਭੇਟ ਕਰਦੀਆਂ ਹਨ।

ਅੱਲਾ ਯਾਰ ਖਾਂ ਜੋਗੀ ਤਾਂ ਦੁਨੀਆ ਦੇ ਤੀਰਥ ਅਸਥਾਨਾਂ ਨਾਲੋਂ ਸਾਹਿਬਜ਼ਾਦਿਆਂ ਦੇ ਸ਼ਹੀਦੀ ਸਥਾਨਾਂ ਨੂੰ ਧਰਮ-ਯਾਤਰਾ ਲਈ ਉੱਚਤਮ ਮੰਨਦਾ ਹੈ, ਕਿਉਂਕਿ ਅਜਿਹੀ ਸ਼ਹੀਦੀ ਦੁਨੀਆ ਦੇ ਇਤਿਹਾਸ ਵਿਚ ਨਾ ਤਾਂ ਪਹਿਲਾਂ ਕਦੀ ਹੋਈ ਅਤੇ ਨਾ ਹੀ ਭਵਿੱਖ ਵਿਚ ਆਸ ਹੈ। ਜੋਗੀ ਜੀ ਇਉਂ ਲਿਖਦੇ ਹਨ:

*ਬਸ ਏਕ ਹਿੰਦ ਮੇਂ ਤੀਰਥ ਹੈ ਯਾਤ੍ਰਾ ਕੇ ਲੀਯੇ।*
*ਕਟਾਏ ਬਾਪ ਨੇ ਬੱਚੇ ਜਹਾਂ ਖ਼ੁਦਾ ਕੇ ਲੀਯੇ।*

ਸਾਹਿਬਜ਼ਾਦਿਆਂ ਦੀ ਲਾਮਿਸਾਲ ਸ਼ਹੀਦੀ ਨੂੰ ਯਾਦ ਕਰਦਿਆਂ ਜਦੋਂ ਅਸੀਂ ਆਪਣੇ ਆਲੇ-ਦੁਆਲੇ ਵੱਲ ਝਾਤ ਮਾਰਦੇ ਹਾਂ ਅਤੇ ਸਿੱਖ ਕੌਮ ਅੰਦਰ ਆ ਚੁੱਕੇ ਘੋਰ ਨਿਘਾਰ ਨੂੰ ਮਹਿਸੂਸ ਕਰਦੇ ਹਾਂ ਤਾਂ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਕੀ ਅਸੀਂ ਸੋਚਾਂਗੇ ਕਿ ਅਸੀਂ ਕਿਧਰ ਨੂੰ ਜਾ ਰਹੇ ਹਾਂ? ਸਤਿਗੁਰੂ ਨੇ ਆਪਣੇ ਲਖਤ-ਏ-ਜ਼ਿਗਰ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਵਾ ਕੇ ਭਾਰਤ ਵਾਸੀਆਂ ਅਤੇ ਸਿੱਖ ਕੌਮ ਨੂੰ ਜ਼ਿੰਦਗੀ ਬਖ਼ਸ਼ੀ ਸੀ। ਸਾਹਿਬਜ਼ਾਦਿਆਂ ਨੇ ਆਪਣੇ ਸੀਸ ਭੇਟ ਕਰ ਕੇ ਭਾਰਤ ਦਾ ਸੀਸ, ਧਰਮ, ਅਣਖ, ਗੌਰਵ ਅਤੇ ਸੱਭਿਆਚਾਰ ਨੂੰ ਬਚਾਇਆ; ਪਰੰਤੂ ਅਸੀਂ ਕੌਮ ਨੂੰ ਤਬਾਹੀ ਵੱਲ ਧੱਕ ਕੇ ਆਪਣੀ ਅਤੇ ਆਪਣੀ ਔਲਾਦ ਦੇ ਕੂੜੇ ਸੁੱਖ-ਅਰਾਮ ਅਤੇ ਵਕਤੀ ਸ਼ਾਨ-ਓ-ਸ਼ੌਕਤ ਲਈ ਤੱਤਪਰ ਹਾਂ। ਉਹ ਕੌਮਾਂ ਦੁਨੀਆ ਦੇ ਤਖ਼ਤੇ ਤੋਂ ਮਿਟ ਗਈਆਂ, ਜੋ ਖ਼ੁਦਗਰਜ਼ੀ ਕਾਰਨ ਆਪਣੇ ਧਾਰਮਿਕ ਸਿਧਾਂਤ, ਮਹਾਨ ਵਿਰਾਸਤ,

ਇਤਿਹਾਸ ਅਤੇ ਸ਼ਹੀਦਾਂ ਨੂੰ ਅਣਗੌਲਿਆਂ ਕਰ ਕੇ ਆਪਣੀਆਂ ਕੂੜੀਆਂ ਲਾਲਸਾਵਾਂ ਨੂੰ ਪੂਰੀਆਂ ਕਰਨ ਵਿਚ ਹੀ ਗਲਤਾਨ ਹੋ ਗਈਆਂ। ਇਸ ਦੇ ਨਾਲ ਹੀ ਪੰਥ-ਵਿਰੋਧੀ ਸ਼ਕਤੀਆਂ ਤਰ੍ਹਾਂ-ਤਰ੍ਹਾਂ ਦੀਆਂ ਸਾਜ਼ਿਸ਼ਾਂ ਅਤੇ ਮਨਘੜਤ ਕਹਾਣੀਆਂ ਘੜ ਕੇ ਸਿੱਖ ਸਿਧਾਂਤ, ਮਹਾਨ ਵਿਰਾਸਤ, ਸ਼ਾਨਾਂਮੱਤੇ ਇਤਿਹਾਸ ਅਤੇ ਮਰਯਾਦਾ ਨੂੰ ਸੱਟ ਮਾਰਨ ਲਈ ਪੂਰੀ ਤਰ੍ਹਾਂ ਸਰਗਰਮ ਹਨ, ਜੋ ਕਿ ਅਤਿ ਖ਼ਤਰਨਾਕ ਮਸਲਾ ਹੈ। ਸਾਨੂੰ ਇਸ ਖ਼ਤਰੇ ਤੋਂ ਸਾਵਧਾਨ ਹੋਣ ਦੀ ਲੋੜ ਹੈ, ਵਰਨਾ ਸਰਬਨਾਸ਼ ਯਕੀਨੀ ਹੈ।

ਆਓ! ਅਸੀਂ ਆਪਣੇ ਮਹਾਨ ਸਿਧਾਂਤ ਅਤੇ ਵਿਰਾਸਤ ਦੇ ਸਹੀ ਵਾਰਿਸ ਬਣਨ ਦਾ ਯਤਨ ਕਰੀਏ ਅਤੇ *ਅਪਨਾ ਬਿਗਾਰ ਬਿਰਾਂਨਾ ਸਾਂਢੈ* ਦੇ ਸਿਧਾਂਤ ਉੱਤੇ ਪਹਿਰਾ ਦੇਈਏ, ਸਾਹਿਬਜ਼ਾਦਿਆਂ ਦੀ ਸ਼ਹਾਦਤ ਤੋਂ ਸੇਧ ਲੈਂਦੇ ਹੋਏ ਇਸ ਕਾਰਜ ਵਿਚ ਤਨੋਂ-ਮਨੋਂ ਆਪੋ-ਆਪਣਾ ਯੋਗਦਾਨ ਪਾਈਏ ਤੇ ਆਪਣਾ ਜਨਮ ਸਕਾਰਥਾ ਕਰੀਏ ਅਤੇ ਆਪਣੇ ਦੇਸ਼-ਕੌਮ ਦੇ ਗੌਰਵ, ਅਣਖ ਤੇ ਸ਼ਾਨ ਨੂੰ ਉੱਚਾ ਕਰੀਏ, ਰੋਸ਼ਨ ਕਰੀਏ। ■

---

*ਬਾਲ ਕਵਿਤਾ:*

# ਮਾਂ ਬੋਲੀ ਪੰਜਾਬੀ

*-ਸ. ਜਸਵਿੰਦਰ ਸਿੰਘ ਸੂਬੇਦਾਰ**

*ਮਾਂ ਬੋਲੀ ਨਾ ਭੁੱਲ ਜਾਇਓ ਬੱਚਿਓ ਮਾਂ ਬੋਲੀ,*
*ਮਾਂ ਬੋਲੀ ਦਾ ਨਾਂ ਚਮਕਾਇਓ,*
*ਬੱਚਿਓ ਮਾਂ ਬੋਲੀ ,*
*ਮਾਂ ਬੋਲੀ ਨਾ ਭੁੱਲ ਜਾਇਓ...*

*ਮਾਂ ਬੋਲੀ ਤੂੰ ਪੜ੍ਹੀਂ ਪੜ੍ਹਾਈਂ,*
*ਮਾਂ ਬੋਲੀ ਨੂੰ ਲਿਖਦਾ ਜਾਈਂ,*
*ਭਾਵੇਂ ਵਿਚ ਪ੍ਰਦੇਸਾਂ ਜਾਇਓ,*
*ਬੱਚਿਓ ਮਾਂ ਬੋਲੀ,*
*ਮਾਂ ਬੋਲੀ ਨਾ ਭੁੱਲ ਜਾਇਓ...*

*ਪੈਂਤੀ ਅੱਖਰ ਯਾਦ ਤੂੰ ਕਰ ਲੈ,*
*ਗੁਰਬਾਣੀ ਦਾ ਪਾਠ ਵੀ ਪੜ੍ਹ ਲੈ,*
*ਗੁਰੂਆਂ ਦਾ ਦੱਸਿਆ ਮਾਰਗ ਅਪਣਾਇਓ,*
*ਬੱਚਿਓ ਮਾਂ ਬੋਲੀ,*
*ਮਾਂ ਬੋਲੀ ਨਾ ਭੁੱਲ ਜਾਇਓ...*

*ਵੱਡਿਆਂ ਦਾ ਸਤਿਕਾਰ ਹੈ ਕਰੀਏ,*
*ਆਪਸ ਦੇ ਵਿਚ ਕਦੇ ਨਾ ਲੜੀਏ,*
*ਆਗਿਆਕਾਰੀ ਬੱਚੇ ਕਹਾਇਓ,*
*ਬੱਚਿਓ ਮਾਂ ਬੋਲੀ,*
*ਮਾਂ ਬੋਲੀ ਨਾ ਭੁੱਲ ਜਾਇਓ...*

*ਪੰਜਾਬ ਮੇਰਾ ਹੈ ਕਿੰਨਾ ਸੋਹਣਾ,*
*ਇਸ ਤੋਂ ਸੋਹਣਾ ਹੋਰ ਨਾ ਹੋਣਾ,*
*ਜਸਵਿੰਦਰ ਸਿੰਘਾ ਰੰਗਲਾ ਪੰਜਾਬ ਬਣਾਇਓ,*
*ਬੱਚਿਓ ਮਾਂ ਬੋਲੀ,*
*ਮਾਂ ਬੋਲੀ ਨਾ ਭੁੱਲ ਜਾਇਓ।* ■

---

* *ਪਿੰਡ ਪੰਧੇਰ ਖੇੜੀ, ਜ਼ਿਲ੍ਹਾ ਲੁਧਿਆਣਾ-੧੪੧੧੧੭; ਮੋ: ੯੧੪੬੧੯੫੧੯੩*

# ਜਾਪੁ ਸਾਹਿਬ ਦਾ ਰੱਬ

*-ਸ. ਨਰਿੰਦਰ ਸਿੰਘ ਸੋਚ**

ਕਦੇ ਕਿਸੇ ਪੁੱਤਰ ਨੇ ਜਨਤਾ ਨੂੰ ਦੁਖੀ ਵੇਖ ਕੇ ਆਪਣੇ ਪਿਤਾ ਜੀ ਨੂੰ ਨਹੀਂ ਕਿਹਾ ਕਿ ਤੁਸੀਂ ਕੁਰਬਾਨ ਹੋ ਕੇ ਲੋਕਾਂ ਨੂੰ ਸੁਖੀ ਕਰੋ। ਕਦੇ ਕਿਸੇ ਪਿਤਾ ਨੇ ਆਪਣੇ ਪੁੱਤਰਾਂ ਨੂੰ ਆਪਣੇ ਹੱਥੀਂ ਤਿਆਰ ਕਰ ਕੇ ਜੰਗ ਦੀ ਮਚਦੀ ਅੱਗ ਵਿਚ ਝੋਕ ਕੇ ਲਲਕਾਰੇ ਮਾਰ ਮਾਰ ਕੇ ਇਹ ਨਹੀਂ ਕਿਹਾ ਕਿ ਬੱਚਿਓ! ਦਸਮੇਸ਼ ਦੇ ਪੁੱਤਰਾਂ ਦੇ ਸਾਰੇ ਜ਼ਖ਼ਮ ਸੀਨੇ ਵਿਚ ਹੁੰਦੇ ਹਨ, ਪਿੱਠ ਪਿੱਛੇ ਕੋਈ ਚੋਟ ਨਹੀਂ ਲੱਗ ਸਕਦੀ। ਬਹਾਦਰੀ ਬਹੁਤੇ ਜ਼ਖ਼ਮ ਕਰਵਾ ਕੇ ਸ਼ਹੀਦ ਹੋਣ ਵਿਚ ਹੈ। ਕਦੇ ਕਿਸੇ ਗੁਰੂ ਨੇ ਪਹਿਲਾਂ ਆਪਣੇ ਬੱਚਿਆਂ ਨੂੰ ਭੁੱਖਾ ਰੱਖ ਕੇ ਪਿੱਛੋਂ ਆਪਣੇ ਸਿੱਖਾਂ ਨੂੰ ਭੁੱਖਾ ਨਹੀਂ ਰੱਖਿਆ। ਕਦੇ ਕਿਸੇ ਦੇ ਪਿਤਾ ਦੇ ਸ਼ਹੀਦ ਸਰੀਰ ਦਾ ਸਸਕਾਰ, ਵੱਖ-ਵੱਖ ਥਾਵਾਂ ਅਤੇ ਵੱਖ-ਵੱਖ ਸਮਿਆਂ ਵਿਚ ਧੜ ਦਾ ਕਿਤੇ ਅਤੇ ਸੀਸ ਦਾ ਕਿਸੇ ਹੋਰ ਥਾਂ 'ਤੇ ਨਹੀਂ ਹੋਇਆ। ਕਦੇ ਕਿਸੇ ਦਾਦੀ ਨੇ ਨਿੱਕੇ ਨਿੱਕੇ ਬੱਚਿਆਂ ਨੂੰ ਉਨ੍ਹਾਂ ਦੇ ਸ਼ਹੀਦ ਦਾਦੇ ਅਤੇ ਮਰਜੀਵੜੇ ਪਿਤਾ ਦੀਆਂ ਲਹੂ ਨੁਚੜਦੀਆਂ ਤਾਜ਼ੀਆਂ ਸਾਖੀਆਂ ਸੁਣਾ ਕੇ ਸ਼ਹੀਦ ਹੋਣ ਲਈ ਨਹੀਂ ਤੋਰਿਆ। ਕਦੇ ਕਿਸੇ ਜਰਨੈਲ ਨੇ ਬਾਈਧਾਰ ਦੇ ਰਾਜਿਆਂ ਵਿਚ, ਦੰਦਾਂ ਦੇ ਘੇਰੇ ਵਿਚ ਜ਼ਬਾਨ ਵਾਂਗ ਰਹਿ ਕੇ, ਲੜਾਈਆਂ ਲੜਦਿਆਂ ਹੋਇਆਂ ਨਾਲ ਨਾਲ ਨਾ ਸਾਹਿਤ ਆਪ ਰਚਿਆ ਹੈ ਅਤੇ ਨਾ ਦੂਜਿਆਂ ਨੂੰ ਸਾਹਿਤ ਰਚਣ 'ਤੇ ਲਾਇਆ ਹੈ। ਕਦੇ ਕਿਸੇ ਯੁੱਗ ਪੁਰਸ਼ ਨੇ ਏਨੇ ਥੋੜੇ ਸਮੇਂ ਵਿਚ ਹੀਣੇ, ਸਦੀਆਂ ਦੇ ਕੁਚਲੇ ਅਤੇ ਲਤਾੜੇ ਹੋਏ ਲੋਕਾਂ ਨੂੰ ਬਹਾਦਰ, ਅਣਖੀਲੇ ਤੇ ਦਲੇਰ ਨਹੀਂ ਬਣਾਇਆ। ਕਦੇ ਕਿਸੇ ਗੁਰੂ ਨੇ ਆਪਣੇ ਚੇਲਿਆਂ ਨੂੰ ਸਭ ਦੇ ਸਾਹਮਣੇ ਤਲਵਾਰ ਲੈ ਕੇ ਪਰਖਿਆ ਨਹੀਂ ਅਤੇ ਨਾ ਲਹੂ ਨਾਲ ਭਿੱਜੀ ਹੋਈ ਤਲਵਾਰ ਲੈ ਕੇ ਮੁੜ ਮੁੜ ਕੇ ਪੰਜ ਵਾਰ ਵੰਗਾਰਿਆ ਹੈ। ਕਦੇ ਕਿਸੇ ਗੁਰੂ ਨੇ ਬੰਦੂਕ ਦੀ ਸ਼ਕਤੀ ਪਰਖਣ ਲਈ ਆਪਣੇ ਪਿਆਰੇ ਸਿੱਖਾਂ ਨੂੰ ਸੀਨਾ ਤਾਣ ਕੇ ਨਿਸ਼ਾਨਾ ਬਣਨ ਲਈ ਨਾ ਆਖਿਆ ਹੈ ਅਤੇ ਨਾ ਹੀ ਇਸ਼ਨਾਨ ਕਰਦੇ ਕਰਦੇ ਅੱਧ ਵਿਚ ਇਸ਼ਨਾਨ ਛੱਡ ਕੇ ਪਿਉ ਪੁੱਤਰ ਅੱਗੇ ਹੋਣ ਲਈ ਧੱਕਮ ਧੱਕੇ ਕਰਦੇ ਵੇਖੇ ਗਏ ਹਨ। ਜਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਇਤਿਹਾਸ ਨੂੰ ਤੇ ਕੌਮ ਨੂੰ ਇਕ ਮਹਾਨ ਦੇਣ ਹੈ, ਉਸ ਤੋਂ ਭੀ ਵੱਡੀ ਉਨ੍ਹਾਂ ਦੀ ਧਾਰਮਿਕ ਦੇਣ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਾਪੁ ਸਾਹਿਬ ਵਿਚ ਜਿਸ ਤਰ੍ਹਾਂ ਰੱਬ ਨੂੰ ਅਨੁਭਵ ਕੀਤਾ ਹੈ ਉਹ ਬੜਾ ਸੌਖਾ ਹੈ, ਪ੍ਰੇਰਕ ਹੈ, ਮਾਣਿਆ ਜਾ ਸਕਦਾ ਹੈ, ਉਸ

** ਗੁਰਪੁਰਵਾਸੀ*

ਦੇ ਇਤਿਹਾਸ ਵਿਚ ਤੇ ਆਮ ਲੋਕਾਂ ਵਿਚ ਨਾਇਕ ਅਤੇ ਨਾਇਕਾਵਾਂ ਮਿਲਦੀਆਂ ਹਨ।

ਜਿਸ ਨੇ ਗਰੀਬਾਂ ਦੀ ਰੱਖਿਆ ਲਈ ਹਥਿਆਰ ਸਜਾਏ ਹਨ, ਮਜਲੂਮਾਂ ਦੇ ਬਚਾਉ ਲਈ ਸ਼ਸਤ੍ਰ ਪਾਏ ਨਹੀਂ, ਧਾਰਨ ਕੀਤੇ ਹਨ, ਹਥਿਆਰਾਂ ਨੂੰ ਆਪਣੇ ਜੀਵਨ ਦਾ ਇਕ ਅੰਗ ਬਣਾ ਲਿਆ ਹੈ, ਹਰ ਸਮੇਂ ਕਮਰਕੱਸਾ ਕਰ ਕੇ ਪਹਿਰੇਦਾਰ ਬਣ ਕੇ ਨੀਂਦਰੇ ਕੱਟਦਾ ਹੈ, ਉਹ ਪ੍ਰਭੂ ਦਾ ਰੂਪ ਹੈ, ਉਸ ਨੂੰ ਗੁਰੂ ਜੀ ਨਮਸਕਾਰ ਕਰਦੇ ਹਨ, ਉਹ ਨਮੋ ਸ਼ਸਤ੍ਰ-ਪਾਣੇ ਹੈ। ਜੇ ਤੱਤੇ ਆਪੋ ਵਿਚ ਦੀ ਟਕਰਾ ਟਕਰਾ ਕੇ ਪ੍ਰਲੋਅ ਲੈ ਆਉਣ ਫਿਰ ਭੀ ਮਹਾਂ ਕਵੀ ਨੂੰ ਉਹ ਨਮੋ ਸ਼ਸਤ੍ਰ-ਪਾਣੇ ਦੇ ਰੂਪ ਵਿਚ ਤੱਕਦਾ ਹੈ। ਸ਼ਸਤ੍ਰ ਪਾਣਾ ਇਕ ਹੋਰ ਗੱਲ ਹੈ, ਧਾਰਨਾ ਭੀ ਇਕ ਹੋਰ ਗੱਲ ਹੈ ਪਰ ਸ਼ਸਤ੍ਰ ਨੂੰ ਮਾਣਦਾ ਇਕ ਉਕੀ ਹੀ ਹੋਰ ਗੱਲ ਹੈ। ਸ਼ਸਤ੍ਰ ਮਾਣਨਾ ਇਕ ਮਨੋਰੰਜਨ ਹੈ, ਇਕ ਸੁੰਦਰ ਖੇਡ ਹੈ। ਇਹ ਖੇਡ ਗ਼ੁੱਸੇ ਅਤੇ ਘ੍ਰਿਣਾ ਤੋਂ ਉੱਚੀ ਹੈ, ਆਪਣੇ ਅਤੇ ਬਿਗਾਨੇ ਤੋਂ ਪਰੇ ਹੁੰਦੀ ਹੈ। ਇਸ ਵਿਚ ਜਿੱਤ ਅਤੇ ਹਾਰ ਨਹੀਂ ਹੁੰਦੀ, ਇਸ ਵਿਚ ਆਸਾ ਤੇ ਤ੍ਰਿਸ਼ਨਾ ਨਹੀਂ ਹੁੰਦੀ, ਇਹ ਕਰਮਾਂ ਦਾ ਫਲ ਨਹੀਂ ਮੰਗਦੀ, ਇਹ ਕਰਮ ਕਰਦੀ ਵੀ ਅਕਰਮ ਹੁੰਦੀ ਹੈ। ਸਰੀਰ ਇਕ ਕਰਮ ਹੈ, ਜਿੰਨਾ ਚਿਰ ਸਰੀਰ ਹੈ, ਕਰਮ ਜਾਰੀ ਰਹਿਣੇ ਹਨ; ਸਾਹ ਲੈਣਾ, ਲਹੂ ਚੱਕਰ ਦਾ ਚੱਲਣਾ, ਜਾਗਣਾ, ਸੌਣਾ, ਉਠਣਾ-ਬੈਠਣਾ ਤੇ ਖੇਡਣਾ ਅਜੇਹੇ ਸੈਂਕੜੇ ਕਰਮ ਹਨ ਪਰ ਕਦੇ ਕਿਸੇ ਨੇ ਕਿਹਾ ਹੈ ਕਿ ਮੈਂ ਲੋਕਾਂ ਦੇ ਭਲੇ ਲਈ ਸਾਹ ਲੈ ਰਿਹਾ ਹਾਂ, ਮੈਂ ਦਿਲ ਦਾ ਪੰਪ ਗੇੜਦਾ ਗੇੜਦਾ ਥੱਕ ਗਿਆ ਹਾਂ, ਇਹ ਸਾਰੇ ਕਰਮ ਹੁੰਦੇ ਹਨ ਪਰ ਇਹ ਸਭ ਸੁਭਾਵਕ ਹਨ। ਜਦੋਂ ਕਰਮ ਸੁਭਾਵਕ ਹੋ ਜਾਣ, ਨਿਰਮਲ ਪਾਣੀ ਦੇ ਸੋਮੇ ਵਾਂਗ ਉਛਲ ਉਛਲ ਕੇ ਵਗਣ ਫਿਰ ਇਹ ਬੰਧਨ ਨਹੀਂ ਬਣਦੇ। ਇਨ੍ਹਾਂ ਕਰਮਾਂ ਤੋਂ ਬਿਨਾਂ ਨਾ ਆਪਣਾ ਫ਼ਰਜ਼ ਅਦਾ ਹੁੰਦਾ ਹੈ ਅਤੇ ਨਾ ਦੂਜੇ ਦਾ ਭਲਾ ਹੋ ਸਕਦਾ ਹੈ। ਕੋਈ ਤੀਰੰਦਾਜ਼ ਆਪਣੇ ਤੀਰਾਂ ਨੂੰ ਸੋਨਾ ਲਾ ਕੇ ਨਹੀਂ ਚਲਾਉਂਦਾ ਕਿਉਂਕਿ ਉਹ ਤੀਰਾਂ ਨੂੰ ਮਾਣਦੇ ਨਹੀਂ, ਜਿਹੜੇ ਤੀਰਾਂ ਨੂੰ ਮਾਣਦੇ ਨਹੀਂ ਉਹ 'ਨਮੋ ਅਸਤ੍ਰ ਮਾਣੇ' ਨਹੀਂ ਹੋ ਸਕਦੇ।

ਭਾਈ ਗੁਰਦਾਸ ਜੀ ਨੇ ਇਕ ਸਾਖੀ ਲਿਖੀ ਹੈ—ਅੰਬ੍ਰੀਕ ਭਗਤ ਨੇ ਵਰਤ ਰੱਖਿਆ, ਦੁਰਬਾਸ਼ਾ ਰਿਖੀ ਨੇ ਦੇਰ ਕਰ ਦਿੱਤੀ ਕਿ ਅਮ੍ਰੀਕ ਭਗਤ ਆਪਣਾ ਵਰਤ ਨਾ ਖੋਲ੍ਹ ਸਕੇ। ਨੇਮੀ ਭਗਤ ਨੇ ਵਰਤ ਖੋਲ੍ਹ ਲਿਆ। ਨੇਮੀ ਨੇਮ ਕਿਵੇਂ ਤੋੜ ਸਕਦਾ ਸੀ, ਦੁਰਬਾਸ਼ਾ ਸਰਾਪ ਦੇਣ ਨੂੰ ਦੌੜਿਆ, ਭਗਤ ਦੀ ਰੱਖਿਆ ਕਰਨ ਲਈ ਉਸ ਦੇ ਪਿੱਛੇ ਸੁਦਰਸ਼ਨ ਚੱਕਰ ਛੱਡ ਦਿੱਤਾ। ਅੱਗੇ ਅੱਗੇ ਦੁਰਬਾਸ਼ਾ ਦੌੜ ਰਿਹਾ ਹੈ, ਪਿੱਛੇ ਪਿੱਛੇ ਥੋੜੀ ਵਿੱਥ 'ਤੇ ਸੁਦਰਸ਼ਨ ਚੱਕਰ ਪਿੱਛਾ ਕਰਦਾ ਆ ਰਿਹਾ ਹੈ। ਤਿੰਨਾਂ ਲੋਕਾਂ ਵਿਚ ਜਾ ਕੇ ਸਭ ਦੇਵਤਿਆਂ ਦੇ ਤਰਲੇ ਲਏ ਪਰ ਕਿਸੇ ਨੇ ਭੀ ਕ੍ਰੋਧੀ ਅਤੇ ਅਨਿਆਈ ਦੁਰਬਾਸ਼ਾ ਨੂੰ ਬਚਾਇਆ ਨਹੀਂ। ਅਖੀਰ ਅਮ੍ਰੀਕ ਭਗਤ ਦੀ ਚਰਨੀਂ ਪਿਆ ਅਤੇ

ਉਸ ਨੇ ਸੁਦਰਸ਼ਨ ਚੱਕਰ ਤੋਂ ਰੱਖਿਆ ਕੀਤੀ। (ਵਾਰ:੧੦/੪) ਇਸ ਤਰ੍ਹਾਂ ਦੀ ਰੱਖਿਆ ਕਰਨੀ, ਇਸ ਤਰ੍ਹਾਂ ਹਥਿਆਰਾਂ ਨੂੰ ਚਲਾਉਣਾ ਜਿਸ ਨਾਲ ਸਾਰੀ ਜਨਤਾ ਖ਼ੁਸ਼ ਹੋਵੇ, ਸ਼ਸਤ੍ਰਾਂ ਨੂੰ ਮਾਣਨਾ ਹੈ। ਜ਼ਾਲਮਾਂ ਨੂੰ ਅੱਗੇ ਅੱਗੇ ਨਠਾਉਣਾ ਇਹ ਭਗਤੀ ਹੈ, ਇਹ ਪੂਜਾ ਹੈ, ਇਹ ਗਿਆਨ ਹੈ, ਉਪਾਸ਼ਨਾ ਹੈ, ਇਹ ਦਾਨ ਹੈ, ਇਹ ਵਰਤ ਹੈ, ਇਹ ਸ੍ਵੈ-ਭਗਤੀ ਹੈ, ਇਹ ਮਨੁੱਖੀ ਆਰਤੀ ਹੈ, ਇਹ ਦੈਵੀ ਕੀਰਤਨ ਸੋਹਿਲਾ ਹੈ।

ਬਹਾਦਰਾਂ ਅਤੇ ਸੂਰਮਿਆਂ ਦਾ ਮੰਦਰ ਸੱਚਾਈ ਲਈ ਲੜੀ ਜੰਗ ਦੇ ਮੈਦਾਨ ਵਿਚ ਹੁੰਦਾ ਹੈ। ਉਹ ਫੁੱਲਾਂ ਦੇ ਹਾਰ ਲੈ ਕੇ ਇਸ ਮੰਦਰ ਵਿਚ ਨਹੀਂ ਜਾਂਦੇ, ਉਨ੍ਹਾਂ ਦੇ ਆਪਣੇ ਸੀਸ ਤਲੀ ਉੱਪਰ ਰੱਖੇ ਹੁੰਦੇ ਹਨ। ਲੋਕੀਂ ਵਾਸ਼ਨਾ ਅਤੇ ਮਮਤਾ ਲਈ ਸਾਰੀ ਉਮਰ ਜੰਗ ਕਰਦੇ ਹਨ, ਪਰ ਉਹ ਸੁਖ, ਆਰਾਮ, ਪ੍ਰਾਪਤੀਆਂ, ਵਾਸ਼ਨਾ ਨੂੰ ਆਪਣੇ ਹੱਥੀਂ ਕਤਲ ਕਰ ਕੇ ਕੁੱਦ ਪੈਂਦੇ ਹਨ। ਲੋਕੀਂ ਆਪਣੇ ਬੱਚਿਆਂ ਲਈ ਸਾਰੇ ਸੰਸਾਰ ਨੂੰ ਜ਼ਿਬਾਹ ਕਰ ਸਕਦੇ ਹਨ, ਉਹ ਗਰੀਬਾਂ ਨੂੰ ਭੁੱਖੇ ਮਾਰ ਕੇ ਆਪਣੇ ਬੱਚਿਆਂ ਨੂੰ ਐਸ਼ ਕਰਾਉਣ ਨੂੰ ਜੀਵਨ ਦੀ ਸਭ ਤੋਂ ਵੱਡੀ ਪ੍ਰਾਪਤੀ ਸਮਝਦੇ ਹਨ ਪਰ ਜਾਪੁ ਸਾਹਿਬ ਦੇ ਕਰਤਾ ਆਪਣੇ ਬੱਚਿਆਂ ਨੂੰ ਵਾਰ ਕੇ *'ਜੀਵਤ ਕਈ ਹਜ਼ਾਰ'* ਕਹਿ ਕੇ ਉੱਚੀ ਨਾਹਰਾ ਲਾਉਂਦੇ ਹਨ। ਉਨ੍ਹਾਂ ਦੀ ਲੜਾਈ ਦੋਹਰੀ ਹੁੰਦੀ ਹੈ, ਉਹ ਅੰਦਰ ਬੁਰਿਆਈਆਂ ਨਾਲ ਲੜਦੇ ਹਨ ਅਤੇ ਬਾਹਰ ਬੁਰਿਆਂ ਨਾਲ ਜੰਗ ਕਰਦੇ ਹਨ। ਇਨ੍ਹਾਂ ਜੰਗਾਂ ਨੂੰ ਦਸਮੇਸ਼ ਜੀ ਦੀ ਨਮਸ਼ਕਾਰ ਹੈ, ਅਜਿਹੇ ਜੰਗ ਲੜਨੇ ਜੰਗ ਨਹੀਂ, ਅਧਿਆਤਮਕ ਕਰਮ ਹੈ, ਅਸਟਾਂਗ ਹੈ, ਨਵਧਾ ਭਗਤੀ ਹੈ। ਪ੍ਰਭੂ ਨੂੰ ਮਿਲਣ ਦਾ ਨਿੱਕਾ ਅਤੇ ਸਿੱਧਾ ਰਾਹ ਹੈ। ਇਹ ਪਗਡੰਡੀ ਨਹੀਂ, ਮਾਰਗ ਹੈ। ਇਸ ਰਾਹ 'ਤੇ ਇਕੱਲਾ ਨਹੀਂ ਸਾਰਾ ਪਰਿਵਾਰ ਬੇੜੇ ਉੱਪਰ ਚੜ੍ਹਾਇਆ ਜਾ ਸਕਦਾ ਹੈ। ਇਸ ਰਾਹ 'ਤੇ ਕੌਮਾਂ ਮੋਢੇ ਨਾਲ ਮੋਢਾ ਜੋੜ ਕੇ ਇਕੱਠੀਆਂ ਚੱਲ ਸਕਦੀਆਂ ਹਨ। ਏਥੇ ਨੱਕ ਨਹੀਂ ਰਗੜੇ ਜਾਂਦੇ, ਅਣਖ ਕਾਇਮ ਕੀਤੀ ਜਾਂਦੀ ਹੈ। ਏਥੇ ਹੱਥ ਨਹੀਂ ਜੋੜੇ ਜਾਂਦੇ, ਖੰਡੇ ਵਾਹੇ ਜਾਂਦੇ ਹਨ। ਏਥੇ ਤਰਲੇ ਨਹੀਂ ਲਏ ਜਾਂਦੇ, ਵੰਗਾਰਿਆ ਅਤੇ ਲਲਕਾਰਿਆ ਜਾਂਦਾ ਹੈ। ਏਥੇ ਹਥਿਆਰਾਂ ਦੇ ਖੜਾਕ ਦੇ ਸੰਗੀਤ ਨੂੰ ਸੁਣਿਆ ਜਾਂਦਾ। ਏਥੇ ਉੱਚੇ ਜੋਗ ਅਨੁਸਾਰ ਅੱਖਾਂ ਖੋਲ੍ਹ ਕੇ ਵੈਰੀਆਂ ਨੂੰ ਢੇਰੀ ਕਰ ਦਿੱਤਾ ਜਾਂਦਾ ਹੈ। ਏਸੇ ਕਰਕੇ ਜਾਪੁ ਸਾਹਿਬ ਵਿਚ ਇਕ ਹੋਰ ਮੰਦਰ ਹੈ ਜਿਥੇ 'ਜੁਧ' ਨੂੰ ਵੀ ਨਮਸਕਾਰ ਹੈ, *"ਨਮੋ ਜੁਧ ਜੁਧੇ॥"*

ਇਸ ਮੰਦਰ ਵਿਚ ਕੇਵਲ ਉਸੇ ਦੀ ਭਗਤੀ ਪ੍ਰਵਾਨ ਹੁੰਦੀ ਹੈ, ਜੋ ਆਪਣੇ ਲਹੂ ਦਾ ਅਖੀਰਲਾ ਕਤਰਾ ਭੀ ਵਗਾ ਦੇਵੇ। ਅੱਧੇ ਮਨ ਨਾਲ ਨਹੀਂ ਸਾਰੇ ਤਾਣ ਤੇ ਸ਼ਕਤੀ ਨਾਲ ਜਿਹੜਾ ਲੜੇ ਉਹ ਭੀ ਪ੍ਰਭੂ ਹੈ, ਉਸੇ ਨੂੰ ਕਿਹਾ ਹੈ-ਨਮੋ ਸਰਬ ਤ੍ਰਾਣੇ।

ਉਹ ਪੂਜਣ ਯੋਗ ਹੈ ਜੋ ਹਰੀਫ਼ੁਲ ਸ਼ਿਕੰਨ ਹੈ।

ਉਹ ਭੀ ਪੂਜਣ ਯੋਗ ਹੈ ਜੋ ਹਿਰਾਸੁਲ ਫਿਕੰਨ ਹੈ।

ਉਹ ਭੀ ਪੂਜਣ ਯੋਗ ਹੈ ਜੋ ਗ਼ਨੀਮੁਲ ਖ਼ਿਰਾਜ ਹੈ।

ਉਹ ਭੀ ਪੂਜਣ ਯੋਗ ਹੈ ਜੋ ਗ਼ਰੀਬੁਲ ਪਰਸਤੈ ਹੈ।

ਨਿਰਭਉ ਹੋਣਾ ਸੱਚੇ ਅਰਥਾਂ ਵਿਚ ਨਿਰਭਉ ਦਾ ਪੂਜਾਰੀ ਹੋਣਾ ਹੈ। ਜੋ ਨਿਰਭਉ ਨਹੀਂ ਹੋਇਆ ਉਸ ਨੇ ਨਿਰਭਉ ਨੂੰ ਯਾਦ ਨਹੀਂ ਕੀਤਾ। ਨਿਰਭਉ ਹੋਣਾ ਅਮਰਤਾ ਦਾ ਸੱਚਾ ਅਹਿਸਾਸ ਹੈ, ਸਹੀ ਅਰਥਾਂ ਵਿਚ ਅਧਿਆਤਮੀ ਹੋਣਾ ਹੈ। ਨਿਰਭਉ ਹੋਣ ਵਿਚ ਚਾਰੇ ਮੁਕਤੀਆਂ ਹਨ, ਇਹ ਸਾਦੇਸ਼ ਮੁਕਤੀ ਭੀ ਹੈ, ਸਮੀਪ ਮੁਕਤੀ ਹੈ, ਸਾਜੁੱਜ ਮੁਕਤੀ ਭੀ ਹੈ ਅਤੇ ਸਰੂਪ ਮੁਕਤੀ ਭੀ ਹੈ। ਨਿਰਭਉ ਸਾਧਨ ਭੀ ਹੈ ਅਤੇ ਪ੍ਰਾਪਤੀ ਭੀ ਹੈ। ਨਿਰਵੈਰ ਹੋਣ ਦਾ ਪਹਿਲਾਂ ਡੰਡਾ ਨਿਰਭਉ ਹੋਣਾ ਹੈ। ਡਰ ਪਾਪਾਂ ਦੀ ਜੜ੍ਹ ਹੈ, ਡਰ ਦੇ ਮਾਰੂ ਬੋਹੜ ਦੀ ਛਾਂ ਹੇਠ ਕੋਈ ਚੰਗਾ ਬੂਟਾ ਨਾ ਪੈਦਾ ਹੋ ਸਕਦਾ ਹੈ ਨਾ ਫਲਾਂ 'ਤੇ ਆ ਸਕਦਾ ਹੈ। ਜਿਸ ਕੋਲ ਆਤਮਕ ਬਲ ਨਹੀਂ, ਜਿਸ ਕੋਲ ਸਰੀਰਕ ਸ਼ਕਤੀ ਨਹੀਂ, ਜਿਸ ਕੋਲ ਨੈਤਿਕ ਤਾਕਤ ਨਹੀਂ, ਉਹ ਨਿਰਭਉ ਕਿਸ ਤਰ੍ਹਾਂ ਹੋ ਸਕਦਾ ਹੈ? ਨਿਰਭਉ ਹੋਣਾ ਸਿਰਲੱਥਾਂ ਦਾ ਸੁਭਾਵ ਹੈ, ਤਿਆਗੀਆਂ ਦੀ ਪ੍ਰਾਪਤੀ ਹੈ, ਸਚਿਆਰਾਂ ਦੀ ਸੰਮਤੀ ਹੈ, ਇਹ ਪੰਜਾਂ ਪਿਆਰਿਆਂ ਦਾ ਪ੍ਰਸ਼ਾਦ ਹੈ। ਭਾਈ ਤਾਰੂ ਸਿੰਘ ਜੀ ਦਾ ਸੀਤ ਪ੍ਰਸਾਦ ਹੈ, ਭਾਈ ਦਿਆਲਾ ਜੀ ਦੀ ਨਿੱਘ ਹੈ, ਭਾਈ ਮਨੀ ਸਿੰਘ ਜੀ ਦੀ ਜੀਰਾਂਦ ਹੈ। ਇਸ ਦੀਆਂ ਬਾਹਰਲੀਆਂ ਨਿਸ਼ਾਨੀਆਂ ਹਨ– ਨਿਡਰ ਅੱਖਾਂ, ਨਿਡਰ ਹੱਥ, ਨਿਡਰ ਕੰਨ, ਨਿਡਰ ਪੈਰ, ਨਿਡਰ ਸਰੀਰ, ਨਿਡਰ ਮਨ, ਨਿਡਰ ਚਿਤ, ਨਿਡਰ ਬੁਧ ਅਤੇ ਨਿਡਰ ਵਿਸ਼ਵਾਸ। ਜਿਥੇ ਪੈਰ ਥਿੜਕ ਜਾਣ, ਅੱਖਾਂ ਭਿਆਨਕ ਦ੍ਰਿਸ਼ ਤੋਂ ਡਰ ਕੇ ਝਮਕ ਜਾਣ, ਬੁਧ ਦਾ ਤਿੱਖਾ ਰੁਖ ਕੰਡਾ ਹੋ ਜਾਵੇ, ਵਿਸ਼ਵਾਸ ਤਬਦੀਲ ਹੋ ਜਾਵੇ, ਉਹ ਨਿਡਰ ਨਹੀਂ। ਜਾਪੁ ਸਾਹਿਬ ਦੇ ਪ੍ਰਭੂ ਨੂੰ *'ਅਨ ਝੰਝ ਗਾਤ'* ਤੇ *'ਨਮਸਤੰ ਅਭੀਤੇ'* ਕਿਹਾ ਹੈ। ਉਸ ਦਾ ਸਰੀਰ ਕੰਬਦਾ ਨਹੀਂ, ਉਹ ਬੁਜ਼ਦਿਲ ਨਹੀਂ ਹੁੰਦਾ, ਭੈ ਭੀਤ ਨਹੀਂ ਹੋ ਸਕਦਾ। ਭਗਤ ਨੇ ਭੀ ਕਿਹਾ ਹੈ, ਮੇਰਾ ਜਦੋਂ ਮਨ ਹੀ ਨਹੀਂ ਡੋਲਦਾ ਤਾਂ ਫਿਰ ਸਰੀਰ ਕਿਸ ਤਰ੍ਹਾਂ ਡੋਲ ਸਕਦਾ ਹੈ। ਜਿਨ੍ਹਾਂ ਦਾਣਿਆਂ ਨੂੰ ਕਿੱਲੀ ਦਾ ਸਹਾਰਾ ਨਹੀਂ, ਉਹ ਜ਼ਰੂਰ ਡਰਦੇ ਹਨ ਪਰ ਜਿਹੜੇ ਕਿੱਲੀ ਦੇ ਸਹਾਰੇ ਹਨ, ਜਿਸ ਕਿੱਲੀ ਨੇ ਡਰਾਉਣੇ ਪੁੜਾਂ ਨੂੰ ਬੰਨ੍ਹ ਕੇ ਰੱਖਿਆ ਹੈ, ਉਨ੍ਹਾਂ ਨੂੰ ਡਰਨ ਦੀ ਕੀ ਲੋੜ ਹੈ?

ਜਾਪੁ ਸਾਹਿਬ ਦੇ ਰੱਬ ਦਾ ਨਾਮ *'ਸਲੀਖਤ ਮੁਕਾਮੈ'* ਹੈ, ਕਾਇਮ ਰਹਿਣ ਵਾਲੇ ਪੁੱਤਰ ਹਨ ਇਹ *ਕਾਇਮ ਦਾਇਮ ਸਦਾ ਪਾਤਸ਼ਾਹੀ ਹੈ*, ਇਹ ਰੱਬੀ ਰਾਜ ਹੈ, ਇਹ ਅਟੱਲ ਰਾਜ ਹੈ, ਇਹ ਅਭੰਗ ਦਲ ਹੈ, ਇਹ ਜੁਗੋ ਜੁਗ ਚਲਦੀ ਆ ਰਹੀ ਪੀੜ੍ਹੀ ਹੈ, ਇਸ ਨੇ ਕਦੇ ਸਿੱਕਾ ਨਹੀਂ ਬਦਲਿਆ, ਇਸ ਦਾ ਕਦੇ ਵਿਧਾਨ ਤਬਦੀਲ ਨਹੀਂ ਹੋਇਆ, ਇਸ ਦੀਆਂ ਹੱਦਾਂ ਕਦੇ ਅੱਗੇ ਪਿੱਛੇ ਨਹੀਂ ਹੋਈਆਂ। ਇਸ ਰਾਜ ਵਿਚ ਕਦੇ ਜੁਗ-ਗਰਦੀਆਂ ਨਹੀਂ ਆਈਆਂ। ਇਹ ਅਮਰ ਜੋਤੀ ਜੁਗਾਂ ਤੋਂ ਏਸੇ ਤਰ੍ਹਾਂ ਜਗਦੀ

ਆ ਰਹੀ ਹੈ। ਇਹ ਨਾ ਵਧਦੀ ਹੈ, ਨਾ ਘਟਦੀ ਹੈ, ਇਸ ਦੀ ਬੱਤੀ ਅਨਖੁਟ , ਇਸ ਦਾ ਤੇਲ ਅਖੁੱਟ ਹੈ, ਇਸ ਦੇ ਚਾਨਣ ਨੂੰ ਕੋਈ ਓਹਲਾ ਰੋਕ ਨਹੀਂ ਸਕਦਾ, ਘੇਰੇ ਵਿਚ ਲੈ ਕੇ ਬੰਦ ਨਹੀਂ ਕਰ ਸਕਦਾ। ਏਸੇ ਕਰਕੇ ਜਾਪੁ ਦੇ ਕਰਤਾ ਕਹਿੰਦੇ ਹਨ, ਮੇਰੇ ਰੱਬ ਦਾ ਕੋਈ ਮਜ਼ਹਬ ਨਹੀਂ, ਜਿਥੇ ਵੱਖਰੇ-ਵੱਖਰੇ ਮਜ਼ਹਬ ਹੋ ਜਾਂਦੇ ਹਨ, ਉਥੇ ਰੱਬ ਟੁਕੜੇ ਟੁਕੜੇ ਹੋ ਜਾਂਦਾ ਹੈ। ਮਾਂ ਆਪਣੇ ਜੀਉਂਦੇ ਪੁੱਤਰ ਦੇ ਟੁਕੜੇ ਕਰ ਕੇ ਵੰਡਣ ਨੂੰ ਤਿਆਰ ਨਹੀਂ ਹੋ ਸਕਦੀ, ਉਹ ਸਾਰਾ ਪੁੱਤਰ ਦੂਜੇ ਦੇ ਹਵਾਲੇ ਕਰ ਸਕਦੀ ਹੈ ਪਰ ਉਸ ਨੂੰ ਮਾਰ ਨਹੀਂ ਸਕਦੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੇਵਲ ਉਸ ਰੱਬ ਨੂੰ ਮੱਥਾ ਟੇਕ ਸਕਦੇ ਹਨ, ਜਿਸ ਦਾ ਕੋਈ ਮਜ਼ਹਬ ਨਹੀਂ। *ਨਮਸਤੰ ਅਮਜਹਬੇ* ਜਾਪੁ ਸਾਹਿਬ ਦੀ ਨਿਮਸਕਾਰ ਹੈ, ਜਾਪੁ ਦੇ ਰੱਬ ਦਾ ਨਾ ਕੋਈ ਸੱਜਾ ਹੱਥ ਹੈ, ਨਾ ਖੱਬਾ ਹੱਥ, ਨਾ ਉਸ ਦੀ ਕੋਈ ਸੱਜੀ ਅੱਖ ਹੈ, ਨਾ ਖੱਬੀ ਅੱਖ ਹੈ, ਉਸ ਦੀਆਂ ਦੋਹਾਂ ਅੱਖਾਂ ਵਿਚ ਇਕੋ ਰਹਿਮਤ ਹੈ, ਉਸ ਦੇ ਦੋਹਾਂ ਹੱਥਾਂ ਵਿਚ ਇਕ ਬਰਕਤ ਹੈ। ਉਥੇ ਕਿਸੇ ਦਾ ਵੱਖਰਾ ਦਰਜਾ ਨਹੀਂ, ਜਿਹੜੇ ਰੱਬ ਨੂੰ ਕਿਸੇ ਦਾ ਨਿਕਟਵਰਤੀ ਅਤੇ ਕਿਸੇ ਨੂੰ ਦੁਰਕਾਰਨ ਵਾਲਾ ਸਮਝਦੇ ਹਨ, ਉਨ੍ਹਾਂ ਨੇ ਰੱਬ ਨੂੰ ਆਪਣਾ ਸਕਾ ਪਿਓ ਅਤੇ ਦੂਜਿਆਂ ਦਾ ਮਤਰੇਆ ਬਾਪ ਕਰ ਕੇ ਦੱਸਿਆ ਹੈ। ਇਹ ਰੱਬ ਦਾ ਜਸ ਨਹੀਂ ਪਰ ਮੂਰਖਾਂ ਨੇ ਅਪ-ਜੱਸ ਨੂੰ ਜੱਸ ਸਮਝ ਕੇ ਵਰਣਨ ਕੀਤਾ ਹੈ। ਜਾਪੁ ਦਾ ਰੱਬ *ਨਿਰਬਾਮੇ* ਹੈ ਅਤੇ ਉਸ ਨੂੰ ਏਸੇ ਕਰਕੇ ਮੱਥਾ ਟੇਕਿਆ ਹੈ ਕਿ ਉਹ ਕਿਸੇ ਨਾਲ ਵਿਤਕਰਾ ਨਹੀਂ ਕਰਦਾ। ਉਹ ਨਮਸਤੰ ਨਿਰਬਾਮੇ ਹੈ।

ਏਸੇ ਕਰਕੇ ਜਾਪੁ ਸਾਹਿਬ ਦਾ ਰੱਬ *"ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ'"* ਹੈ। ਏਸੇ ਕਰਕੇ ਉਹ *'ਅਨੇਕੁਲ ਤਰੰਗ'* ਹੈ। ਏਸੇ ਕਰਕੇ ਉਸ ਨੂੰ 'ਨਮਸਤੰ ਅਜੂਪੇ' ਕਿਹਾ ਹੈ। ਉਹ ਜੂਆ ਨਹੀਂ। ਬੇ-ਯਕੀਨਾ ਨਹੀਂ। ਉਸ ਦਾ ਰੂਪ ਨਿਰਦੇਸ਼ਨ ਹੈ, ਰਾਹ-ਦੱਸਣਾ ਹੈ, ਠੀਕ ਪਾਸੇ ਵਲ ਜਾਣ ਦੀ ਆਵਾਜ਼ ਜ਼ਮੀਰ ਵਿੱਚੋਂ ਦੇਂਦਾ ਹੈ, ਪੱਥਰਾਂ ਵਰਗੀਆਂ ਤੈਹਾਂ ਨੂੰ ਭੰਨ ਕੇ ਲਾਵੇ ਵਾਂਗ ਫੁਟ ਕੇ ਵਗ ਤੁਰਨਾ ਹੈ, ਉਸ ਦੀ ਮੱਧਮ ਜੇਹੀ ਆਵਾਜ਼ ਨੂੰ ਭੀ ਵੱਡੇ-ਵੱਡੇ ਢੋਲ ਢਮੱਕੇ ਲੁਕਾ ਨਹੀਂ ਸਕਦੇ। ਏਹੋ ਆਵਾਜ਼ ਜ਼ਾਲਮ ਹਾਕਮ ਦੇ ਰਾਤ ਨੂੰ ਛਾਤੀ ਉੱਤੇ ਬੈਠ ਕੇ ਉਸ ਦੀਆਂ ਚੀਕਾਂ ਕਢਵਾ ਦੇਂਦੀ ਹੈ। ਉਸ ਲਈ ਭੂਤਨੇ ਅਤੇ ਜਿੰਨ ਦਾ ਰੂਪ ਧਾਰ ਲੈਂਦੀ ਹੈ, ਭਿਆਨਕ ਸੁਪਨੇ ਦਾ ਰੂਪ ਧਾਰ ਕੇ ਨੀਂਦਰ ਹਰਾਮ ਕਰ ਦੇਂਦੀ ਹੈ। ਸਾਰੇ ਚੈਨ ਅਤੇ ਆਰਾਮ ਖ਼ਤਮ ਕਰ ਦੇਂਦੀ ਹੈ। ਏਸੇ ਕਰਕੇ ਜਾਪੁ ਦੇ ਕਰਤਾ ਨੇ ਇਸ ਰੱਬ-ਆਵਾਜ਼ ਨੂੰ ਭੀ ਨਿਮਸਕਾਰ ਕੀਤੀ ਹੈ, *'ਨਮਸਤੰ ਨ੍ਰਿਦੇਸੇ'* ਭੀ ਹੈ ਅਤੇ *'ਨਮੋ ਬੀਜ ਬੀਜੇ'* ਭੀ ਉਹੋ ਹੈ, *ਨਮੋ ਬ੍ਰਿੰਦ ਬ੍ਰਿੰਦੇ* ਭੀ ਓਹੋ ਹੈ, ਉਹ ਬੀਜਾਂ ਦਾ ਮੁੱਢਲਾ ਬੀਜ ਹੈ, ਉਹ ਸਮੂਹ ਭੀ ਹੈ, ਸੌ ਕਰੋੜ ਭੀ ਉਹੋ ਹੈ, ਇਕ ਬੀਜ ਅਤੇ ਦਸ ਅਰਬ ਇਹ ਇਕ ਵਸਤੂ ਦੇ ਦੋ ਪੱਖ ਹਨ।

ਇਖ਼ਲਾਕੀ ਦਲੇਰੀ ਚੰਗੇ ਚਾਲ ਚਲਣ ਦਾ ਫਲ ਹੈ, ਜ਼ਾਲਮ ਪਾਪੀਆਂ ਦੇ ਸਵਾ ਲੱਖ ਨਾਲ ਕੇਵਲ ਇਕ ਇਖ਼ਲਾਕ ਵਾਲਾ ਲੜਦਾ ਹੈ। ਅੰਧਕਾਰ ਨਾਲ ਇਕ ਦੀਵਾ ਸ਼ਾਨਦਾਰ ਲੜਾਈ ਲੜ ਸਕਦਾ ਅਤੇ ਜਿੱਤ ਸਕਦਾ ਹੈ। ਸ਼ੇਰ ਦੀ ਇਕ ਗਰਜ ਨਾਲ ਸਾਰੇ ਜੰਗਲ ਵਿਚ ਦੌੜ-ਭੱਜ ਸ਼ੁਰੂ ਹੋ ਜਾਂਦੀ ਹੈ। ਏਸੇ ਦਲੇਰੀ ਦਾ ਸਿੱਟਾ ਸ਼ਹੀਦ ਹੋਣ ਵਾਲਾ ਪੁੱਤਰ, ਜਾਨ ਬਚਾਉਣ ਲਈ ਰੁੱਕਾ ਲੈ ਕੇ ਆਈ ਮਾਂ ਨੂੰ ਕਹਿੰਦਾ ਹੈ, ਇਹ ਮੇਰੀ ਮਾਂ ਨਹੀਂ। ਜੇ ਮਾਂ ਹੁੰਦੀ ਤਾਂ ਮੈਨੂੰ ਬੇਦੀਨ ਕਰ ਕੇ ਮਾਰਨ ਨੂੰ ਤਿਆਰ ਨਾ ਹੋ ਜਾਂਦੀ। ਏਸੇ ਸ਼ਕਤੀ ਦੇ ਸਹਾਰੇ ਨਿੱਕੇ-ਨਿੱਕੇ ਸਾਹਿਬਜ਼ਾਦਿਆਂ ਨੇ ਸਰਹਿੰਦ ਦੇ ਸੂਬੇ ਨੂੰ ਬੜੇ ਕਰੜੇ ਉੱਤਰ ਦਿੱਤੇ ਜਿਸ ਕਰਕੇ ਸੁਚਾ ਨੰਦ ਨੇ ਕਿਹਾ, 'ਇਹ ਨਿੱਕੇ ਸਪੋਲੀਏ ਹਨ ਇਨ੍ਹਾਂ ਜੰਮਦੀਆਂ ਸੂਲਾਂ ਦੇ ਏਨੇ ਤਿੱਖੇ ਮੂੰਹ ਹਨ, ਵੱਡੇ ਹੋ ਕੇ ਸਾਡੇ ਲਈ ਮੁਸੀਬਤ ਬਣਨਗੇ।' ਇਸ ਦੇ ਬਲ ਕਰਕੇ ਭਾਈ ਮਨੀ ਸਿੰਘ ਜੀ ਨੇ ਕਿਹਾ ਸੀ, 'ਤੁਹਾਨੂੰ ਤੇ ਬੰਦ ਬੰਦ ਕੱਟਣ ਦਾ ਹੁਕਮ ਦਿੱਤਾ ਹੈ, ਇਸ ਕਰਕੇ ਉਂਗਲੀਆਂ ਦੇ ਜੋੜਾਂ ਤੋਂ ਵੱਢਣਾ ਸ਼ੁਰੂ ਕਰੋ, ਤੁਹਾਨੂੰ ਹੁਕਮ ਅਦੂਲੀ ਨਹੀਂ ਕਰਨੀ ਚਾਹੀਦੀ।"

ਇਖ਼ਲਾਕ ਸੱਚ ਤੇ ਸੰਜਮ ਦੀ ਦਿਨ-ਰਾਤ ਘਾਲਣਾ ਨਾਲ ਪਲਦਾ ਅਤੇ ਜਵਾਨ ਹੁੰਦਾ ਹੈ, ਫਿਰ ਇਹ ਚੱਟਾਨ ਬਣ ਜਾਂਦਾ ਹੈ ਕੋਈ ਝੱਖੜ ਇਸ ਨੂੰ ਡੁਲਾ ਨਹੀਂ ਸਕਦਾ। ਭਾਈ ਗੁਰਦਾਸ ਜੀ ਨੇ ਠੀਕ ਹੀ ਕਿਹਾ ਸੀ, ਭੱਠੀ ਵਿਚ ਪੈ ਕੇ ਕੱਚੇ ਦਾਣੇ ਤਿੜਕਦੇ ਹਨ, ਭੁੱਜੇ ਦਾਣਿਆਂ ਦਾ ਕੁਝ ਨਹੀਂ ਵਿਗੜਦਾ। ਝੱਖੜ ਪੁਰਾਣੇ ਅਤੇ ਕੇਵਲ ਪੀਲੇ ਪੱਤਿਆਂ ਨੂੰ ਤੋੜ ਕੇ ਉਡਾ ਸਕਦਾ ਹੈ, ਪਹਾੜ ਨੂੰ ਨਹੀਂ ਹਿਲਾ ਸਕਦਾ। ਜਾਪੁ ਸਾਹਿਬ ਦਾ ਰੱਬ ਇਕ ਸੁੰਦਰ ਜੁਰਅਤ ਹੈ, ਇਕ ਦਲੇਰੀ ਦੀ ਸੁੰਦਰਤਾ ਹੈ, ਇਹ ਜੁਰਅਤ ਵੇਖ ਕੇ ਲੋਕ ਦੰਗ ਹੋ ਜਾਂਦੇ ਹਨ, ਮੂੰਹ ਵਿਚ ਉਂਗਲਾਂ ਪਾਉਂਦੇ ਹਨ, ਇਸ ਦਲੇਰੀ ਦੇ ਚਮਤਕਾਰ ਨਾਲ ਸਾਰਾ ਸਿੱਖ ਅਤੇ ਸੂਫ਼ੀ ਇਤਿਹਾਸ ਭਰਿਆ ਪਿਆ ਹੈ। ਏਸੇ ਦੇ ਸਹਾਰੇ ਬੱਚਾ ਪ੍ਰਹਿਲਾਦ ਖੜਾ ਹੋ ਜਾਂਦਾ ਹੈ, ਧ੍ਰੂ ਭਗਤ ਇਕ ਧੁਰਾ ਬਣ ਕੇ ਸਾਰੇ ਰਾਜ ਨੂੰ ਚੱਕਰ ਕਟਵਾ ਸਕਦਾ ਹੈ। ਗਲੀ ਵਿਚ ਖੜੋਤਾ ਫਕੀਰ ਲਲਕਾਰ ਕੇ ਕਹਿੰਦਾ ਹੈ, 'ਭਾਈ ਬੁਧੂ ਦਾ ਆਵਾ ਕੱਚਾ ਹੈ।' ਅਜਿਹੀ ਜੁਰਅਤ ਰੱਬ ਦੇ ਪ੍ਰਤੱਖ ਦਰਸ਼ਨ ਹਨ, ਏਸੇ ਜੁਰਅਤ ਦੇ ਸਹਾਰੇ ਕੌਮਾਂ ਮਾਣ ਪਾਉਂਦੀਆਂ ਅਤੇ ਇਤਿਹਾਸ ਬਣਾਉਂਦੀਆਂ ਹਨ। ਜਾਪੁ ਸਾਹਿਬ ਵਿਚ ਇਹ ਜੁਰਅਤ ਰੱਬ ਦਾ ਨੂਰ ਹੈ, ਪ੍ਰੇਰਨਾ ਦਾ ਸੋਮਾ ਹੈ:

*ਕਿ ਜੁਰਅਤਿ ਜਮਾਲ ਹੈਂ॥*

ਇਸ ਜੁਰਅਤ ਦੀ ਜੜ੍ਹ ਡੂੰਘੇ ਈਮਾਨ ਵਿਚ ਹੈ, ਉਹ ਈਮਾਨ ਨਹੀਂ ਜੋ ਇਕ ਰਸਮ ਰਹਿ ਜਾਂਦਾ ਹੈ, ਜੋ ਜਿੰਦਹੀਣ ਪ੍ਰਤਿਮਾ ਹੁੰਦਾ ਹੈ, ਇਸ ਦੀਆਂ ਜੜ੍ਹਾਂ ਸਰੀਰ ਵਿਚ ਭੀ ਹੁੰਦੀਆਂ ਹਨ ਪਰ ਮਨ ਵਿਚ ਇਹ ਫੈਲਿਆ ਹੁੰਦਾ ਹੈ, ਬੁੱਧ ਅਤੇ ਚਿੱਤ ਦਾ ਇਹ ਸਹਾਰਾ ਹੁੰਦਾ ਹੈ। ਖਣਿਜ ਪਦਾਰਥ ਇਹ ਆਤਮਾ ਅਤੇ ਪਰਮਾਤਮਾ ਦੇ ਮੇਲ ਤੋਂ ਲੈਂਦਾ ਹੈ। ਇਸ

ਦੀਆਂ ਸੁੰਦਰ ਟਹਿਣੀਆਂ ਸਾਰੇ ਬ੍ਰਹਿਮੰਡ ਵਿਚ ਫੈਲੀਆਂ ਹੁੰਦੀਆਂ ਹਨ। ਇਸ ਈਮਾਨ ਦੇ ਬ੍ਰਿਛ ਨੂੰ ਕੋਈ ਕੱਟ ਨਹੀਂ ਸਕਦਾ, ਜੜ੍ਹ ਹੀਣ ਨਹੀਂ ਕਰ ਸਕਦਾ ਕਿਉਂਕਿ ਇਸ ਨੇ ਅੰਮ੍ਰਿਤ-ਪਾਨ ਕੀਤਾ ਹੋਇਆ ਹੁੰਦਾ ਹੈ। ਜਿਸ ਧਰਮ ਦੇ ਸਹਾਰੇ ਮਾਵਾਂ ਆਪਣੇ ਬੱਚਿਆਂ ਦੇ ਟੋਟੇ ਕਰਵਾ ਕੇ ਸ਼ੁਕਰ ਮਨਾਉਂਦੀਆਂ ਹਨ, ਚੱਕੀਆਂ ਪੀਂਹਦੀਆਂ ਭੀ ਚੜ੍ਹਦੀ ਕਲਾ ਵਿਚ ਰਹਿੰਦੀਆਂ ਹਨ, ਇਹ ਸਾਰੀ ਸ਼ਕਤੀ ਡੂੰਘੇ ਵਿਸ਼ਵਾਸ ਵਿਚ ਹੈ। ਜਾਪੁ ਸਾਹਿਬ ਦਾ ਰੱਬ *'ਕਿ ਅਮੀਕੁਲ ਇਮਾ ਹੈ'*, ਡੂੰਘਾ ਭਰੋਸਾ ਅਤੇ ਡੂੰਘਾ ਵਿਸ਼ਵਾਸ ਹੈ।

ਉਸ ਦਾ ਇਕ ਗੁਣ ਅਣਡਿੱਠ ਕਰਨਾ ਹੈ, ਉਸ ਦੀ ਬਖ਼ਸ਼ਿਸ਼ ਦਾ ਦਰਵਾਜ਼ਾ ਅਤੇ ਭੰਡਾਰਾ ਬੜਾ ਖੁੱਲ੍ਹਾ ਹੈ, ਉਹ ਪਿਛਲੀਆਂ ਭੁੱਲਾਂ ਭੁਲਾ ਕੇ ਗਲ ਨਾਲ ਲਾਉਂਦਾ ਹੈ। ਉਸ ਦਾ ਧਰਮ ਕੀ ਹੈ? 'ਆਡੀਠ ਧਰਮ' ਅਤੇ 'ਅਤਢੀਠ ਕਰਮ' ਅਣਡਿੱਠ ਕਰਨਾ ਕਿਹੋ ਜਿਹੇ ਕਰਮਾਂ ਨੂੰ? ਅੱਤ ਦੇ ਢੀਠ ਕਰਮਾਂ ਨੂੰ, ਅੱਤ ਦੇ ਬੇਸ਼ਰਮ ਕਰਮਾਂ ਨੂੰ। ਪਰ ਕੋਈ ਪੂਰਾ-ਪੂਰਾ ਦਰ ਉਪਰ ਢਹਿ ਪਏ ਤਾਂ, ਜਿਸ ਨੂੰ ਭੁੱਖ ਨਹੀਂ, ਬਾਹਰ ਪਿਆ ਅਨਾਜ ਉਸ ਦੇ ਕਿਸੇ ਕੰਮ ਨਹੀਂ। ਜਿਸ ਨੂੰ ਸਾਹ ਲੈਣ ਦੀ ਲੋੜ ਹੀ ਨਹੀਂ, ਬਾਹਰਲੀ ਆਕਸੀਜਨ ਉਸ ਅੰਦਰ ਆਪੇ ਨਹੀਂ ਜਾ ਸਕਦੀ। ਬਾਹਰ ਉਸ ਦੀਆਂ ਅਨੰਤ ਸ਼ਕਤੀਆਂ ਹਨ, ਪਰ ਬਿਨਾਂ ਮੰਗਣ ਤੋਂ ਪ੍ਰਾਪਤ ਨਹੀਂ ਹੋ ਸਕਦੀਆਂ।

ਜਾਪੁ ਸਾਹਿਬ ਦਾ ਰੱਬ ਨੀਰਸ ਨਹੀਂ, ਅਲੂਣੀ ਸਿਲਾ ਨਹੀਂ। ਉਹ ਚੰਦਾਂ ਵਿਚੋਂ ਉਹ ਚੰਦ , ਜੋ ਸਭ ਚੰਦਾਂ ਨੂੰ ਠੰਢਾ ਕਰ ਕੇ ਸਾਰੇ ਬ੍ਰਹਿਮੰਡ ਵਿਚ ਸ਼ਾਂਤੀ ਫੈਲਾ ਦੇਂਦਾ ਹੈ। ਉਹ ਆਪ ਸੂਰਜ ਨਹੀਂ, ਇਨ੍ਹਾਂ ਸੂਰਜਾਂ ਦਾ ਵਡੇਰਾ ਮਹਾਂ ਸੂਰਜ ਹੈ। ਇਹ ਜਿਹੜੇ ਸੂਰਜ ਇਕ ਇਕ ਬ੍ਰਹਿਮੰਡ ਬਣਾ ਕੇ ਬੈਠੇ ਹੋਏ ਹਨ, ਇਹ ਉਸ ਮਹਾਂ ਸੂਰਜ ਵਿਚੋਂ ਨਿਕਲੀਆਂ ਚੰਗਿਆੜੀਆਂ ਹਨ। ਇਨ੍ਹਾਂ ਸਾਰਿਆਂ ਵਿਚ ਉਸ ਦੀ ਜੋਤ ਹੈ, ਉਸ ਦੀ ਜੋਤ ਨੇ ਉਨ੍ਹਾਂ ਨੂੰ ਉਜਾਲਾ ਕੀਤਾ ਹੋਇਆ ਹੈ।

ਜਾਪੁ ਸਾਹਿਬ ਦਾ ਰੱਬ ਦਿਨ ਵੇਲੇ ਭੀ ਚਮਕਦਾ ਹੈ, ਰਾਤ ਵੇਲੇ ਸਾਰਾ ਆਕਾਸ਼ ਮੱਲ ਕੇ ਬੈਠਾ ਹੁੰਦਾ ਹੈ, ਉਹ ਰਾਤ ਨੂੰ ਲੁਕਣ ਮੀਟੀ ਭੀ ਖੇਡਦਾ ਹੈ।

ਉਹ *'ਨਮੋ ਸੂਰਜ ਸੂਰਜੇ'* ਹੈ।

*ਨਮੋ ਚੰਦ੍ਰ ਚੰਦ੍ਰੇ ਹੈ।*

ਜਾਪੁ ਸਾਹਿਬ ਦਾ ਰੱਬ ਕਲਾਕਾਰ ਹੈ, ਉਹ ਸਰਬ ਗੀਤਾਂ ਦਾ ਮੁੱਢਲਾ ਗੀਤ ਹੈ, ਸਾਰੀਆਂ ਤਾਨਾਂ ਦੀ ਉਹ ਬੁਨਿਆਦੀ ਸਰਗਮ ਹੈ, ਸਾਰੇ ਨਾਚਾਂ ਦੇ ਪਿੱਛੇ ਉਸ ਦਾ ਮਹਾਂ ਨਾਚ ਹੈ, ਸਾਰੀਆਂ ਮੁੱਦਰਾਂ ਦੇ ਪਿੱਛੇ ਉਸ ਦਾ ਨੂਰਾਨੀ ਚਿਹਰਾ ਹੈ, ਹੁਸੀਨ ਪੋਜ਼ ਹੈ। ਸਾਰੇ ਰਾਗਾਂ ਅਤੇ ਠਾਟਾਂ ਦੀ ਉਹੋ ਜੜ੍ਹ ਹੈ, ਉਹ ਸ਼ੁਤੀ ਭੀ ਹੈ, ਨਾਦ ਭੀ ਹੈ, ਸਰਗਮ ਭੀ ਹੈ, ਤਾਨ ਅਤੇ ਖਿਰਨ ਭੀ ਹੈ, ਮੀਂਡ ਭੀ ਹੈ। ਗਮਕਾਰ ਭੀ ਹੈ, ਉਹੋ ਸਾਰੇ ਸਪਤਕ ਹੈ। ਜਾਪੁ ਸਾਹਿਬ ਦਾ ਰੱਬ ਬਦੋ ਬਦੀ ਸਿਜਦਾ ਲੈ ਲੈਂਦਾ ਹੈ।

*ਨਮੋ ਗੀਤ ਗੀਤੇ...*

*ਨਮੋ ਤਾਨ ਤਾਨ...*

*ਨਮੋ ਨਾਦ ਨਾਦੇ...*

*ਨਮਸਤਸਤ ਰਾਗੇ...*

ਉਹ ਰਾਗ ਵਿਚ ਰਾਗ, ਨਾਚਾਂ ਵਿਚ ਨਾਚ ਅਤੇ ਕਵਿਤਾ ਵਿਚ ਅਲੰਕਾਰ ਹੈ। ਉਹ ਇਕ ਅਨੋਖੀ ਦੌਲਤ ਹੈ। ਉਹ ਸਾਰੇ ਕਲਾਮ ਦਾ ਮਾਲਕ ਹੈ, ਉਹ ਸਰਵ ਵਕਤਾ ਹੈ, ਉਹ ਇਲਮਾਂ ਦਾ ਬਾਦਸ਼ਾਹ ਹੈ, ਸਾਰੀਆਂ ਵਿੱਦਿਆਵਾਂ ਦਾ ਦਾਤਾ ਤੇ ਸੋਮਾ ਹੈ, ਸਾਰੇ ਸੁੰਦਰ ਸਰੀਰ ਉਸ ਦੇ ਹਨ, ਸਾਰਾ ਹੁਸਨ ਉਸੇ ਦੀਆਂ ਡਲ੍ਹਕਾਂ ਹਨ; ਉਹ ਸ਼ਬਦਾਂ ਦਾ ਮੂਲ ਹੈ, ਧਾਰਮਿਕ ਸ਼ਬਦਾਵਲੀ ਦੀ ਨਿਰੁਕਤ ਹੈ। ਮਨੁੱਖ ਦੀਆਂ ਸਾਰੀਆਂ ਮੂਲ ਪ੍ਰੇਰਨਾਵਾਂ ਦਾ ਉਹੋ ਸੋਮਾ ਹੈ। ਉਹ ਇਕ ਅਨੋਖਾ ਅਨੁਭਵ ਹੈ। ਦਿਮਾਗਾਂ ਦਾ ਸਵਾਮੀ ਹੈ।

*ਕਿ ਸਰਬੰ ਕਲੀਮੈ...*

*ਕਿ ਆਕਲ ਅਲਾਮੈ...*

*ਕਿ ਸਾਹਿਬ ਕਲਾਮੈ...*

*ਨਿਰੁਕਤ ਸਰੂਪ ਹੈਂ...*

*ਬਿਭੁਗਤਿ ਸਰੂਪ ਹੈਂ...*

*ਕਿ ਸਾਹਿਬ ਦਿਮਾਗ਼ ਹੈਂ॥*

*ਕਿ ਹੁਸਨਲ ਚਰਾਗ਼ ਹੈ॥*

ਜਾਪੁ ਸਾਹਿਬ ਦਾ ਰੱਬ ਪਰਮ ਵਿਚਾਰ ਹੈ, ਪਰਮ ਗਿਆਨ ਹੈ, ਪਰਮ ਬੁਧਤਾ ਹੈ। ਇਹ ਮਨੋਕਲਪਤ ਨਹੀਂ, ਸਗੋਂ ਸਿੱਧਾ ਹੋਇਆ ਸਿਧਾਂਤ ਹੈ। ਅਖੀਰ 'ਤੇ ਕਿਹਾ ਹੈ ਇਹੋ ਜਿਹਾ ਚਾਰ ਚੁਫੇਰੇ ਵਸਦਾ ਅਤੇ ਕੌਤਕ ਕਰਦਾ ਰੱਬ ਮੇਰੇ ਹਰ ਸਮੇਂ ਅੰਗ-ਸੰਗ ਰਹੇ, ਇਹੋ ਅਬਿਨਾਸ਼ੀ ਦੌਲਤ ਹੈ। ਜਾਪੁ ਸਾਹਿਬ ਸਿੱਖੀ ਦਾ ਸਵਰ-ਮੰਡਲ ਹੈ, ਇਸ 'ਤੇ ਜ਼ਰਾ ਭੀ ਧਿਆਨ ਦੀ ਮਿਜਰਾਬ ਲਾਈਏ ਤਾਂ ਇਹ ਰਬਾਬ ਬ੍ਰਹਿਮੰਡੀ ਸਾਜ਼ ਗੂੰਜ ਉਠਦਾ ਹੈ, ਸਾਰੇ ਵਾਤਾਵਰਣ ਨੂੰ ਸੁਰ ਕਰ ਕੇ ਸਾਡੀ ਸੁਰਤ ਨੂੰ ਆਪਣੇ ਵਿਚ ਲੀਨ ਕਰ ਲੈਂਦਾ ਹੈ:

*ਕਿ ਪਰਮੰ ਫ਼ਹੀਮੈ...*

*ਸਦਾ ਅੰਗ ਸੰਗੇ*

*ਅਭੰਗੰ ਬਿਭੂਤੇ ॥*

ਜਾਪੁ ਸਾਹਿਬ ਇਕ ਅੰਮ੍ਰਿਤ ਛਕਾਉਣ ਵੇਲੇ ਪੜ੍ਹੀ ਜਾਣ ਵਾਲੀ ਬਾਣੀ ਹੈ, ਏਸੇ ਕਰਕੇ ਅੰਮ੍ਰਿਤਧਾਰੀ ਸ਼ਹੀਦਾਂ ਦੇ ਜੀਵਨ ਵਿਚ ਇਸ ਦਾ ਬੜਾ ਵੱਡਾ ਹਿੱਸਾ ਹੈ। ਜਾਪੁ ਸਾਹਿਬ ਦਾ ਰੱਬ ਜਿੰਨਾ ਚਿਰ ਰਗੋ-ਰੇਸ਼ੇ ਵਿਚ ਨਾ ਸਮਾਇਆ ਹੋਵੇ, ਉਤਨਾ ਚਿਰ ਇਸ ਰਾਹ 'ਤੇ ਕੋਈ ਇਕ ਕਦਮ ਭੀ ਨਹੀਂ ਪੁੱਟ ਸਕਦਾ। ■

# ਪਹਿਲੇ, ਛੇਵੇਂ ਅਤੇ ਨੌਵੇਂ ਗੁਰੂ ਜੀ ਦੀ ਚਰਨ-ਛੋਹ ਪ੍ਰਾਪਤ: ਗੁਰਦੁਆਰਾ ਲਖਨੌਰ ਸਾਹਿਬ

*-ਡਾ. ਦਲਵਿੰਦਰ ਸਿੰਘ**

ਗੁਰਦੁਆਰਾ ਲਖਨੌਰ ਸਾਹਿਬ ਦਾ ਨਾਮ ਲਖਨੌਰ ਪਿੰਡ ਤੋਂ ਲਿਆ ਗਿਆ ਹੈ ਜੋ ਅੰਬਾਲਾ ਸ਼ਹਿਰ ਤੋਂ ੧੩ ਕਿਲੋਮੀਟਰ ਦੂਰ ਅੰਬਾਲਾ-ਹਿਸਾਰ ਰੋਡ 'ਤੇ ਸਥਿਤ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਮਹਿਲ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ, ਮਾਤਾ ਗੁਜਰੀ ਜੀ ਦਾ ਜਨਮ ਇੱਥੇ ਹੋਇਆ ਸੀ। ਬਾਅਦ ਵਿਚ ਉਨ੍ਹਾਂ ਦੇ ਮਾਤਾ, ਪਿਤਾ ਕਰਤਾਰਪੁਰ ਸਾਹਿਬ ਚਲੇ ਗਏ, ਜਿੱਥੇ ਉਨ੍ਹਾਂ ਦਾ ਵਿਆਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲ ਹੋਇਆ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਮਾਤਾ ਗੁਜਰੀ ਜੀ ਬਿਹਾਰ ਦੇ ਦੌਰੇ 'ਤੇ ਸਨ, ਤਾਂ ਪਟਨਾ ਵਿਖੇ ਬਾਲ ਗੋਬਿੰਦ ਰਾਇ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦਾ ਪ੍ਰਕਾਸ਼ ਹੋਇਆ ਸੀ। ਮਾਤਾ ਗੁਜਰੀ ਜੀ ਪਟਨਾ ਸਾਹਿਬ ਠਹਿਰੇ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅੱਗੇ ਪ੍ਰਚਾਰ ਯਾਤਰਾਵਾਂ 'ਤੇ ਅਸਾਮ ਚਲੇ ਗਏ। ਮਾਤਾ ਜੀ ਅਤੇ ਬਾਲ ਗੋਬਿੰਦ ਰਾਇ ਜੀ ਉੱਥੇ ੪ ਸਾਲ ਰਹੇ ਅਤੇ ਬਾਅਦ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਆਦੇਸ਼ ਅਨੁਸਾਰ ਮਾਤਾ ਗੁਜਰੀ ਜੀ, ਬਾਲ ਗੋਬਿੰਦ ਰਾਏ ਜੀ ਅਤੇ ਮਾਤਾ ਨਾਨਕੀ ਜੀ ਪੰਜਾਬ ਲਈ ਜਾਂਦੇ ਹੋਏ ਰਸਤੇ ਵਿਚ ਲਖਨੌਰ ਸਾਹਿਬ ਠਹਿਰੇ। ਗੁਰੂ ਜੀ ਸਮੇਤ ਸਾਰਾ ਪਰਵਾਰ ਇੱਥੇ ੬ ਮਹੀਨੇ ਰਿਹਾ। ਉਨ੍ਹਾਂ ਦੇ ਨਾਲ ਹੀ ਤਿੰਨ ਬਿਸਤਰੇ ਸਨ, (ਜਿਨ੍ਹਾਂ ਵਿੱਚੋਂ ੨ ਬਿਸਤਰੇ ਅਜੇ ਵੀ ਇੱਥੇ ਸੁਰੱਖਿਅਤ ਹਨ), ੨ ਪਰਾਤਾਂ ਅਤੇ ਗੁਰੂ ਸਾਹਿਬ ਦੇ ਸ਼ਸਤਰ ਸਨ ਜੋ ਅਜੇ ਵੀ ਇੱਥੇ ਸੁਰੱਖਿਅਤ ਹਨ। ਲਖਨੌਰ ਮਾਤਾ ਗੁਜਰੀ ਜੀ ਦਾ ਜੱਦੀ ਪਿੰਡ ਸੀ। ਚਾਰ ਸਾਲ ਦੀ ਉਮਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਆਪਣੀ ਮਾਤਾ ਜੀ ਦੇ ਨਾਲ ਲਖਨੌਰ ਵਿਚ ਛੇ ਮਹੀਨੇ ਰਹੇ। ਇੱਥੇ ਬਾਲ ਗੋਬਿੰਦ ਰਾਇ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਗਤਕਾ ਬਾਜ਼ੀ, ਨੇਜਾ ਬਾਜ਼ੀ, ਢਾਲ ਤਲਵਾਰ, ਤੀਰ-ਅੰਦਾਜ਼ੀ, ਅਤੇ ਹਥਿਆਰ ਚਲਾਉਣ ਦੀ ਕਲਾ ਵਿਚ ਨਿਪੁੰਨ ਹੋਏ ਸਨ। ਆਪ ਖਿੱਦੋ ਖੂੰਡੀ ਵਿਚ ਵੀ ਮੋਹਰੀ ਰਹੇ। ਕਥਾਵਾਂ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਵੀ ੧੪੯੯ ਈ. ਵਿਚ ਇਸ ਸਥਾਨ 'ਤੇ ਆਏ ਸਨ। ਬਾਅਦ ਵਿਚ ਲਖਨੌਰ ਵਿਚ ਉਹ ਜਿਸ ਘਰ ਵਿਚ ਰਹਿੰਦੇ ਸਨ, ਇਕ ਪਵਿੱਤਰ ਅਸਥਾਨ ਵਜੋਂ ਸੰਭਾਲਿਆ ਗਿਆ। ੧੯ਵੀਂ ਸਦੀ ਦੇ ਅਖੀਰਲੇ ਅੱਧ ਦੌਰਾਨ, ਇਸ ਘਰ ਨੂੰ ਇਕ ਗੁਰਦੁਆਰਾ ਸਾਹਿਬ

*#੧੯੨੫, ਬਸੰਤ ਐਵੀਨਿਊ, ਲੁਧਿਆਣਾ-੧੪੧੦੧੩; ਮੋ. +੯੧੯੮੧੫੩-੬੬੭੨੬

ਵਿਚ ਬਦਲ ਦਿੱਤਾ ਗਿਆ ਸੀ। ਗੁਰਦੁਆਰਾ ਸਾਹਿਬ ਦੀ ਇਮਾਰਤ ਇੱਕ ਵੱਡੀ ਕੰਧ ਵਾਲੇ ਅਹਾਤੇ ਦੇ ਕੇਂਦਰ ਵਿਚ ਹੈ ਅਤੇ ਇਸ ਦੀਆਂ ਕੁਝ ਵਿਲੱਖਣ ਇਮਾਰਤਸਾਜ਼ੀ ਵਿਸ਼ੇਸ਼ਤਾਵਾਂ ਹਨ। ਗੁਰਦੁਆਰਾ ਲਖਨੌਰ ਸਾਹਿਬ ਦਾ ਪਤਾ: ਪਿੰਡ ਲਖਨੌਰ, ਡਾਕ: ਥਰਵਾ, ਜ਼ਿਲ੍ਹਾ ਅੰਬਾਲਾ[੧,੨]

ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ, "ਸ਼ਹਿਰ (ਲਖਨੌਰ) ਵਿਚ ਸਰਸਵਤੀ ਤੀਰਥ ਦੇ ਕਿਨਾਰੇ ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਕੋ ਹੀ ਗੁਰਦੁਆਰਾ ਹੈ ਜਿਸ ਦੀ ਸੇਵਾ ਭਾਈ ਉਦੈ ਸਿੰਘ ਕੈਥਲਪਤੀ ਨੇ ਕਰਵਾਈ। ਰੇਲਵੇ ਸਟੇਸ਼ਨ ਕੁਰਖੇਤਰ ੧੮ ਮੀਲ (੨੮.੮ ਕਿਲੋਮੀਟਰ) ਪੱਛਮ ਵੱਲ ਹੈ ਤੇ ਪੱਕੀ ਸੜਕ ਗੁਰਦੁਆਰਾ ਤਕ ਜਾਂਦੀ ਹੈ।"[੩] ਲਖਨੌਰ ਅੰਬਾਲਾ ਛਾਉਣੀ ਤੋਂ ੬.੪ ਕਿਲੋਮੀਟਰ ਪੱਛਮ ਵੱਲ ਅਤੇ ਅੰਬਾਲਾ ਸ਼ਹਿਰ ਤੋਂ ੮.੪ ਕਿਲੋਮੀਟਰ 'ਤੇ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਏਥੇ ਆਉਣ ਬਾਰੇ 'ਗੁਰੂ ਕੀਆਂ ਸਾਖੀਆਂ' ਪੰਨੇ ੬੮-੭੦ ਵਿਚ ਇਉਂ ਦਰਜ ਹੈ[੪]:-

"ਰਾਜਾ ਰਾਮ ਸਿੰਘ ਕਾ ਆਸਾਮੀਆਂ ਸੇ ਕਈ ਮਾਸ ਘੋਰ ਯੁਧ ਹੂਆ। ਚੜ੍ਹਦੇ ਸਾਲ ੧੭੨੬ ਕੋ ਰਾਜਾ ਕੀ ਫਤੇ ਹੋਈ। ਆਸਾਮੀ ਰਾਜਾ ਨੇ ਈਨ ਮੰਨ ਲਈ। ਸਤਿਗੁਰਾਂ ਦੋਹਾਂ ਧਿਰਾਂ ਦਾ ਮੇਲ ਕਰਾਇ ਦੀਆ। ਰਾਜਾ ਰਾਮ ਸਿੰਘ ਨੇ ਫਤੇ ਕੀ ਯਾਦ ਮੇਂ ਗੁਰੂ ਤੇਗ ਬਹਾਦਰ ਜੀ ਕੇ ਨਾਮ ਪਰ ਨਦੀ ਕੇ ਕਿਨਾਰੇ ਏਕ ਉਂਚਾ ਟਿੱਲਾ ਬਣਵਾਇਆ।... ਏਕ ਦਿਵਸ ਗੁਰੂ ਜੀ ਨੇ ਰਾਜਾ ਜੀ ਸੇ ਕਹਾ," ਤੁਸਾਂ ਅਜੇ ਠਹਿਰ ਕੇ ਆਨਾ ਹੈ ਅਸਾਂ ਕੋ ਜਾਨੇ ਦੀਜੀਏ। ਗੁਰੂ ਜੀ ਰਾਜਾ ਸੇ ਵਿਦਿਆ ਹੋਇਕੇ ਵਾਪਸ ਮਦਰ ਦੇਸ ਤਰਫ ਆਏ। ਰਾਸਤੇ ਮੇਂ ਦੀਵਾਨ ਮਤੀ ਦਾਸ ਕੋ ਭੇਜ ਪਟਨੇ ਸੇ ਸਾਰੇ ਪਰਿਵਾਰ ਕੋ ਬੁਲਾਇ ਲੀਆ। ਬਚਨ ਹੋਆ ਕ੍ਰਿਪਾਲ ਚੰਦ ਸੁਭਿੱਖੀ ਸੇ, "ਤੁਸੀਂ ਸਾਹਿਬਜ਼ਾਦਾ ਗੋਬਿੰਦ ਦਾਸ* ਕੋ ਗੈਲ ਸਭ ਕੋ ਸਾਥ ਲੈ ਕੇ ਸੀਧੇ ਲਖਨੌਰ ਮੇਂ ਜਾਨਾ ਹੈ। ਅਸਾਂ ਦਿਹਲੀ ਮੇਂ ਰਸੀਨਾ ਨਗਰ ਰਾਣੀ ਪੁਸ਼ਪਾ ਦੇਵੀ ਪਾਸ ਜਾਣਾ ਹੈ। ਵਹਾਂ ਕੁਝ ਦਿਨ ਠਹਿਰੇਂਗੇ, ਅਸਾਂ ਦਿਹਲੀ ਸੇ ਤੁਸਾਂ ਪੀਛੇ ਲਖਨੌਰ ਆਏ ਰਹੇ ਹਾਂ।" ਇਤਨਾ ਬਚਨ ਕਹਿਕੇ ਰਵਾਨਾ ਕੀਆ। ਗੁਰੂ ਜੀ ਪਰਿਵਾਰ ਕੋ ਲਖਨੌਰ ਕੀ ਤਰਫ ਰਵਾਨਾ ਕਰਕੇ ਆਪ ਦੀਵਾਨ ਦਰਘਾ ਮੱਲ ਆਦਿ ਦਿਹਲੀ ਸੇ ਚੱਲ ਕੇ ਸਨੇ ਸਨੇ ਰੋਹਤਕ, ਕੁਰਖੇਤਰ, ਪਹੋਵਾ, ਆਦਿ ਥਾਂਵਾਂ ਥੀਂ ਹੋਤੇ ਹੂਏ ਲਖਨੌਰ ਨਗਰੀ ਅਪਨੇ ਸਸੁਰਾਲ ਘਰ ਮੇਂ ਆਇ ਬਿਰਾਜੇ। ਭਾਈ ਮਿਹਰ ਚੰਦ ਸੁਭਿਖੀ ਨੇ ਗੁਰੂ ਜੀ ਕੇ ਆਏ ਕਾ ਬਡਾ ਆਉ ਭਗਤ ਕੀਆ। ਸਾਹਿਬਜ਼ਾਦਾ ਸ੍ਰੀ ਗੋਬਿੰਦ ਦਾਸ* ਮਾਤਾ ਜੀ ਕੇ ਗੈਲ ਇਨੇ ਪਿਤਾ ਗੁਰੂ ਜੀ ਕਾ ਆਇ ਦਰਸ਼ਨ ਪਾਇਆ। "ਸਤਿਗੁਰੂ ਜੀ ਨੇ ਕੁਝ ਕਾਲ ਲਖਨੌਰ ਮੇਂ ਨਿਵਾਸ ਕਰ ਕੇ ਭਾਈ ਮਿਹਰ ਚੰਦ ਸੇ ਵਿਦਾਇਗੀ ਲੀ। ਲਖਨੌਰ ਗਾਉਂ

ਸੇ ਚੱਲ ਕੇ ਅੰਬਾਲਾ, ਕਬੂਲਪੁਰ ਆਦਿ ਨਗਰਾਂ ਥੀਂ ਹੋਤੇ ਹੂਏ ਆਪਨੇ ਸਾਦਕ ਨਵਾਬ ਸੈਫ ਖਾਨ ਪਾਸ ਆਇ ਬਿਸਰਾਮ ਕੀਆ।[੫]

ਭੱਟ ਵਹੀ ਮੁਲਤਾਨੀ ਸਿੰਧੀ ਵਿੱਚ ਦਰਜ ਹੈ, "ਗੁਰੂ ਗੋਬਿੰਦ ਦਾਸ ਤੇਗ ਬਹਾਦਰ ਜੀ ਮਹਲਾ ਨਾਮੇ ਕਾ, ਪੋਤਾ ਹਰਿਗੋਬਿੰਦ ਜੀ ਕਾ, ਪੜਪੋਤਾ ਗੁਰੂ ਅਰਜਨ ਜੀ ਕਾ ਬੰਸ ਰਾਮਦਾਸ ਜੀ ਕੀ, ਗੋਸਲ ਗੋਤਰ, ਸੋਢੀ ਖੱਤਰੀ, ਲਖਨੌਰ ਆਏ ਪਰਗਨਾ ਅੰਬਾਲਾ, ਸੰਮਤ ਸਤਾਰਾਂ ਸੌ ਸਤਾਈਸ ਅਸੂ ਮਾਸੇ ਸ਼ੁਕਲਾ ਪਖੇ ਨਾਵੀਂ ਕੇ ਦਿਹੁੰ। ਗੈਲ ਮਾਤਾ ਗੁਜਰੀ ਜੀ ਆਏ ਇਸਤਰੀ ਗੁਰੂ ਤੇਗ ਬਹਾਦਰ ਜੀ ਕੀ, ਕ੍ਰਿਪਾਲ ਚੰਦ ਆਇਆ ਬੇਟਾ ਲਾਲ ਚੰਦ ਸੁਭਿਖੀ ਕਾ, ਸਾਧੂ ਰਾਮ ਆਇਆ ਬੇਟਾ ਧਰਮੇ ਖੋਸਲੇ ਕਾ, ਚਉਪਤ ਰਾਇ ਆਇਆ ਬੇਟਾ ਪੈਰੇ ਛਿਬਰ ਕਾ, ਗੁਆਲ ਦਾਸ ਆਇਆ ਬੇਟਾ ਅੜੂ ਰਾਮ ਦੱਤ ਕਾ। ਦਸਮੀ ਕੇ ਰੋਜ਼ ਮਾਮੂੰ ਮੇਹਰ ਚੰਦ ਗੁਰੂ ਗੋਬਿੰਦ ਦਾਸ ਜੀ ਕੇ ਜ਼ਮੁਰਦੀ ਰੰਗ ਕੀ ਪੱਗ ਬੰਧਾਈ, ਸਿਰ ਬਾਰਨਾ ਕੀਆ।"[੬]

ਭੱਟ ਵਹੀ ਤਲੌਂਡਾ ਵਿਚ ਦਰਜ ਹੈ, "੧੭੨੭ ਬਿਕਰਮੀ ਅੱਸੂ ਸੁਦੀ... (ਸਤੰਬਰ ੨੭, ੧੬੭੦) ਪਿਤਾ ਜੀ ਦੇ ਪਹਿਲੇ ਪਿੰਡ ਲਖਨੌਰ ਆਏ ਮੇਹਰ ਚੰਦ ਵੱਡੇ ਭਰਾ ਦੇ ਘਰ ਸੁਭਿਖੀ ਖਤਰੀ। ਭਾਈ ਮੇਹਰ ਚੰਦ ਨੇ ਦੁਸਹਿਰੇ ਵਾਲੇ ਰੋਜ਼ ਸਾਹਿਬਜ਼ਾਦਾ ਗੋਬਿੰਦ ਦਾਸ ਤੋਂ ਵਾਰਨਾ ਕੀਆ। ਜ਼ਮੁਰਦੀ ਰੰਗ ਦੀ ਪੋਸਾਕ ਪਹਿਨਾਈ। ਸਾਹਿਬਜ਼ਾਦੇ ਨੇ ਇੱਕ ਨਿੱਕਾ ਜਿਹਾ ਤੀਰ ਪਕੜ ਮੰਜੀ 'ਤੇ ਬੈਠ ਸੰਗਤਾਂ ਨੂੰ ਦੀਦਾਰ ਦਿਤੇ।[੭]

ਭਾਈ ਸੰਤੋਖ ਸਿੰਘ ਕਰਤਾ 'ਸੂਰਜ ਪ੍ਰਕਾਸ਼' ਲਿਖਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਲਖਨੌਰ ਦੇ ਨੇੜੇ ਪੁੱਜੇ ਤਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸੁਨੇਹਾ ਭੇਜਿਆ "ਤੁਸੀਂ ਲਖਨੌਰ ਹੀ ਰਹਿਣਾ, ਅਨੰਦਪੁਰ ਨਾ ਜਾਣਾ"[੮] ਇਸੇ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਲਖਨੌਰ ਟਿਕੇ ਰਹੇ।

ਗਿਆਨੀ ਗਿਆਨ ਸਿੰਘ 'ਤਵਾਰੀਖ ਗੁਰੂ ਖਾਲਸਾ' ਵਿਚ ਲਿਖਦੇ ਹਨ, "ਜਦੋਂ ਪ੍ਰਗਣੇ ਦੇ ਸਿੱਖਾਂ ਨੂੰ ਖਬਰ ਹੋਈ ਤਾਂ ਸਾਹਿਬਜ਼ਾਦੇ ਲਈ ਬਰੀਕ ਚਾਵਲ, ਘ੍ਰਿਤ, ਮਿਸ਼ਰੀ, ਖੰਡ, ਸ਼ਕਰ, ਗੁੜ, ਅੰਨ ਬਸਤ੍ਰ, ਘੋੜੇ, ਸ਼ਸਤਰ, ਨਕਦੀ, ਗਹਿਣੇ ਲੈ ਕੇ ਲੱਗੇ ਆਉਣ, ਨਜ਼ਰ ਭੇਟ ਚੜ੍ਹਾਉਣ। ਸਾਹਿਬਜ਼ਾਦੇ ਦੀ ਸ਼ਕਤੀ ਚੇਸ਼ਟਾ ਅਕ੍ਰਿਤੀ ਨੂੰ ਦੇਖ ਦੇਖ ਸਿਆਣੇ ਸਿਆਣੇ ਸਿੱਖ ਇਹੋ ਨਿਸ਼ਚਾ ਕਰਦੇ ਕਿ ਇਹ ਗੁਰੂ ਆਪਣੇ ਦਾਦੇ ਵਾਂਗੂੰ ਦੁਸ਼ਟਾਂ ਦੇ ਦੰਦ ਭੰਨਣ ਵਾਲਾ ਡਾਢਾ ਜ਼ੋਰਾਵਰ ਯੋਧਾ ਹੋਵੇਗਾ।"[੯]

ਲਖਨੌਰ ਪਿੰਡ ਵਿਚ ਖੂਹਾਂ ਦਾ ਜਲ ਖਾਰਾ ਸੀ। ਜਦੋਂ ਗੁਰੂ ਜੀ ਪਾਣੀ ਪੀਂਦੇ ਸਨ ਤਾਂ ਖਾਰਾ ਲਗਦਾ ਸੀ। ਮਾਤਾ ਜੀ ਨੇ ਪਿੰਡ ਵਾਲਿਆਂ ਕੋਲੋਂ ਪੁੱਛਿਆ ਕਿ ਕੋਈ ਮਿੱਠੇ ਜਲ ਦਾ ਖੂਹ ਨਹੀਂ ਤਾਂ ਮਾਤਾ ਜੀ ਨੇ ਇੱਕ ਪੁਰਾਣੇ ਤੇ ਢੱਠੇ ਖੂਹ ਨੂੰ ਪੁਟਵਾਇਆ ਤੇ ਉਸਦਾ ਜਲ ਮਿੱਠਾ ਨਿਕਲਿਆ। ਇਹ ਖੂਹ ਹੁਣ ਤਕ ਪਿੰਡ ਵਿਚ ਉੱਘਾ ਹੈ।[੧੦]

ਪੰਡਤ ਤਾਰਾ ਸਿੰਘ ਨਰੋਤਮ ਦੇ ਕਥਨ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਲਖਨੌਰ ਰਹਿ ਕੇ ਹੇਠ ਲਿਖੇ ਥਾਵਾਂ 'ਤੇ ਗਏ ਜਿਥੇ ਉਨ੍ਹਾਂ ਦੀ ਯਾਦ ਵਿਚ ਗੁਰਦੁਆਰੇ ਬਣੇ ਹੋਏ ਹਨ।[੧੧]

**੧. ਰਾਣੋ ਮਾਜਰਾ:** ਲਖਨੌਰ ਸੇ ਦਸ ਕੋਸ ਉਤਰ ਗੁਰੂ ਜੀ ਲਖਨੌਰ ਸੇ ਸ਼ਿਕਾਰ ਖੇਲਨੇ ਗਏ, ਠਹਿਰੇ।

**੨. ਸੂਲਰ ਗ੍ਰਾਮ–** ਲਖਨੌਰ ਸੇ ਛੇ ਕੋਸ ਪੱਛਮ –ਈਹਾਂ ਭੀ ਗੁਰੂ ਜੀ ਲਖਨੌਰ ਸੇ ਹੀ ਆਏ।

**੩. ਮਰਦੇ ਗਰਾਮ–** ਲਖਨੌਰ ਸੇ ਦੋ ਕੋਸ ਈਹਾਂ ਗੁਰੂ ਜੀ ਲਖਨੌਰ ਰਹਿਤੇ ਗਏ।

**੪. ਭਾਣੋ ਖੇੜੀ–** ਈਹਾਂ ਭੀ ਲਖਨੌਰ ਸੇ ਗਏ

**੫. ਅੰਬਾਲਾ ਸ਼ਹਿਰ–** ਈਹਾ ਵੀ ਲਖਨੌਰ ਸੇ ਸੈਰ ਕਰਨੇ ਆਏ।

ਭਾਈ ਕਾਨ੍ਹ ਸਿੰਘ ਨਾਭਾ ਇਨ੍ਹਾਂ ਪਿੰਡਾਂ ਦੇ ਗੁਰਦੁਆਰਾ ਸਾਹਿਬਾਨ ਦਾ ਵੇਰਵਾ ਇਸ ਤਰ੍ਹਾਂ ਦਿੰਦੇ ਹਨ:[੧੨]

**ਰਾਣੋ ਮਾਜਰਾ:** ਰਿਆਸਤ ਨਜ਼ਾਮਤ ਪਟਿਆਲਾ ਤਹਿਸੀਲ ਰਾਜਪੁਰਾ ਥਾਣਾ ਲਾਲੜੂ ਦਾ ਪਿੰਡ ਜੋ ਰੇਲਵੇ ਸਟੇਸ਼ਨ ਅੰਬਾਲਾ ਤੋਂ ਨੌ ਮੀਲ (੧੪.੪ ਕਿ ਮੀ) ਪੂਰਬ ਹੈ। ਇਸ ਪਿੰਡ ਦੇ ਉੱਤਰ ਵੱਲੇ ਪਾਸੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ। ਗੁਰੂ ਸਾਹਿਬ ਪ੍ਰੇਰਨਾ ਕਰਕੇ ਇੱਥੇ ਬਿਰਾਜੇ ਸਨ।

**ਸੂਲਰ:** ਜ਼ਿਲ੍ਹਾ ਤਹਿਸੀਲ ਤੇ ਥਾਣਾ ਅੰਬਾਲਾ ਵਿਚ ਇੱਕ ਪਿੰਡ ਹੈ ਜਿਸ ਤੋਂ ਉੱਤਰ ਵੱਲ ਇੱਕ ਫਰਲਾਂਗ ਤੋਂ ਘੱਟ ਦੂਰੀ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ। ਗੁਰੂ ਜੀ ਲਖਨੌਰ ਤੋਂ ਸੰਗਤਾਂ ਨੂੰ ਕਿਰਤਾਰਥ ਕਰਨ ਇਥੇ ਠਹਿਰੇ ਸਨ।

**ਮਰਦੋਂ:** ਜ਼ਿਲ੍ਹਾ ਤਹਿਸੀਲ ਤੇ ਥਾਣਾ ਅੰਬਾਲਾ ਵਿਚ ਇੱਕ ਪਿੰਡ ਜੋ ਰੇਲਵੇ ਸਟੇਸ਼ਨ ਮੋਹੜੀ ਤੋਂ ਤਿੰਨ ਮੀਲ (੪.੮ ਕਿ ਮੀ) ਦੱਖਣ-ਪੱਛਮ ਅਤੇ ਅੰਬਾਲਾ ਛਾਉਣੀ ਤੋਂ ਚਾਰ ਮੀਲ (੬.੪ ਕਿ ਮੀ) ਹੈ। ਇਸ ਪਿੰਡ ਤੋਂ ਉੱਤਰ-ਪੂਰਬ ਵੱਲ ਇਕ ਫਰਲਾਂਗ ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ। ਗੁਰੂ ਜੀ ਲਖਨੌਰ ਤੋਂ ਇੱਥੇ ਲੋਕਾਂ ਦੇ ਉੱਧਾਰ ਲਈ ਆਏ। ਪਹਿਲਾਂ ਇੱਥੇ ਗੁਰੂ ਤੇਗ ਬਹਾਦਰ ਜੀ ਨੇ ਚਰਨ ਪਾਏ ਸਨ। ਨੌਵੇਂ ਗੁਰੂ ਜੀ ਦਾ ਦਰਬਾਰ ਤੇ ਦਸਵੇਂ ਪਾਤਸ਼ਾਹ ਜੀ ਦਾ ਮੰਜੀ ਸਾਹਿਬ ਗੁਰਦੁਆਰਾ ਹੈ।

**ਭਾਣੋਂ ਖੇੜੀ:** ਜ਼ਿਲ੍ਹਾ ਤਹਿਸੀਲ ਥਾਣਾ ਅੰਬਾਲਾ ਵਿਚ ਇੱਕ ਪਿੰਡ ਹੈ ਜੋ ਅੰਬਾਲਾ ਤੋਂ ਚਾਰ ਮੀਲ (੬.੪ ਕਿ ਮੀ) ਦੱਖਣ-ਪੱਛਮ ਹੈ। ਕੱਚਾ ਮੰਜੀ ਸਾਹਿਬ ਬਣਿਆ ਹੋਇਆ ਹੈ। ਇਸ ਤੋਂ ਪਿੱਛੋਂ ਉੱਤਰ-ਪੱਛਮ ਪਾਸ ਹੀ ਸ੍ਰੀ ਗੁਰੂ ਗੋਬਿੰਦ

ਸਿੰਘ ਸਾਹਿਬ ਬਿਰਾਜੇ ਸਨ। ਕੱਚਾ ਮੰਜੀ ਸਾਹਿਬ ਬਣਿਆ ਹੋਇਆ ਹੈ। ਵੀਹ ਬਿਘੇ ਜ਼ਮੀਨ ਪਿੰਡ ਵੱਲੋਂ ਲੱਗੀ ਹੋਈ ਹੈ।

**ਅੰਬਾਲਾ ਸ਼ਹਿਰ–** ਸ਼ਹਿਰ ਤੋਂ ਵਾਯਵੀਂ ਲੰਭ (ਉੱਤਰ-ਪੱਛਮ ਦੇ ਮੱਧ) ਵਾਲੇ ਤਾਲਾਬ ਦੇ ਕਿਨਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ। ਗੁਰੂ ਜੀ ਲਖਨੌਰ ਤੋਂ ਸੈਰ ਤੇ ਸ਼ਿਕਾਰ ਲਈ ਇਥੇ ਬਿਰਾਜੇ ਸਨ। ਗੁਰਦੁਆਰਾ ਛੋਟਾ ਜਿਹਾ ਬਹੁਤ ਚੰਗਾ ਬਣਿਆ ਹੋਇਆ ਹੈ। ਗੁਰਦੁਆਰੇ ਨਾਲ ਇੱਕ ਜ਼ਮੀਨ ਦਾ ਟੁੱਕੜਾ ਹੈ ਜੋ ਸ. ਗੁਰਬਖਸ਼ ਸਿੰਘ ਨੇ ਦਿੱਤਾ ਹੈ। ਰੇਲਵੇ ਸਟੇਸ਼ਨ ਤੋਂ ਅੱਧ ਮੀਲ 'ਤੇ ਹੈ। (ਪੰਨਾ ੨੦੧)

ਉਪਰੋਕਤ ਪਿੰਡਾਂ ਤੋਂ ਸਿਵਾਏ ਭਾਈ ਸੰਤੋਖ ਸਿੰਘ ਨਨਹੇੜੀ ਦੇ ਉਸਥਲਾ ਪਿੰਡ ਵਿਚ ਵੀ ਸ੍ਰੀ (ਗੁਰੂ) ਗੋਬਿੰਦ ਸਿੰਘ ਜੀ ਦਾ ਜਾਣਾ ਦੱਸਦੇ ਹਨ। ਨਨਹੇੜੀ ਦਾ ਮਸੰਦ ਘੋਗਾ ਸ੍ਰੀ ਗੁਰੂ ਤੇਗ ਬਹਾਦਰ ਜੀ ਤੋਂ ਬੇਮੁਖ ਹੋ ਗਿਆ ਸੀ। ਗੁਰੂ ਜੀ ਨਨਹੇੜੀ ਆਏ ਤਾਂ ਘੋਗੇ ਨੇ ਕਈ ਵਾਰ ਬੇਨਤੀ ਕੀਤੀ ਕਿ ਨਨਹੇੜੀ ਦਾ ਪਾਣੀ ਬਹੁਤ ਸਵਾਦੀ ਅਤੇ ਨਰੋਆ ਹੈ, ਆਪ ਉੱਥੇ ਚੱਲ ਕੇ ਸੰਗਤ ਨੂੰ ਕਿਰਤਾਰਥ ਕਰੋ। ਸੋ ਗੁਰੂ ਜੀ ਇੱਕ ਦਿਨ ਨਨਹੇੜੀ ਗਏ। ਪਰ ਜਦੋਂ ਆਪ ਜੀ ਨੂੰ ਘੋਗੇ ਦੇ ਕਪਟ ਦਾ ਪਤਾ ਲੱਗਿਆ ਤਾਂ ਆਪ ਫੌਰਨ ਅੰਬਾਲੇ ਵੱਲ ਆ ਗਏ ਤੇ ਫੇਰ ਲਖਨੌਰ ਵਾਪਸ ਮੁੜ ਗਏ। ਇਕ ਦਿਨ ਭੁਸਥਲੇ ਪਿੰਡ ਦੀ ਥਾਂ 'ਤੇ ਗਏ ਤੇ ਲੁਖੀ ਪਿੰਡ ਵਾਲੇ ਰਾਜਪੂਤ ਵੀ ਸ਼ਿਕਾਰ ਖੇਡਦੇ ਖੇਡਦੇ ਉਥੇ ਆ ਪੁਜੇ। ਉਨ੍ਹਾਂ ਨੇ ਆਪਣੇ ਪੀਰ ਭੀਖਨ ਸ਼ਾਹ ਤੋਂ ਗੁਰੂ ਜੀ ਦੀ ਮਹਿਮਾ ਸੁਣੀ ਸੀ ਇਸ ਕਰਕੇ ਉਨ੍ਹਾਂ ਨੇ ਪੰਜ ਤੀਰ ਅਤੇ ਇੱਕ ਸ਼ਿਕਰਾ ਅਰਪਣ ਕੀਤਾ। ਗੁਰੂ ਸਾਹਿਬ ਨੇ ਕਿਹਾ, "ਆਬਾਦ ਰਹੋ" ਇਸ ਤਰ੍ਹਾਂ ਉਨ੍ਹਾਂ ਦੀ ਜਾਗੀਰ ਸਿੱਖ ਰਾਜ ਵਿਚ ਵੀ ਕਾਇਮ ਰਹੀ।[੧੩]

ਏਸੇ ਪਿੰਡ ਭੀਖਣ ਸ਼ਾਹ ਦਾ ਗੁਰੂ ਜੀ ਦੇ ਦਰਸ਼ਨ ਦੁਬਾਰਾ ਕਰਨ ਬਾਰੇ ਗਿਆਨੀ ਗਿਆਨ ਸਿੰਘ 'ਪੰਥ ਪ੍ਰਕਾਸ਼' ਵਿਚ ਲਿਖਦੇ ਹਨ, "ਇਕ ਵਾਰੀ ਸੱਯਦ ਭੀਖਨ ਸ਼ਾਹ ਆਪਣੇ ਮੁਰੀਦਾਂ ਤੋਂ ਕਾਰ ਭੇਟਾ ਲੈਂਦੇ ਹੋਏ ਸਾਹਿਬਜ਼ਾਦੇ ਦੀ ਮਹਿਮਾ ਸੁਣ ਕੇ ਲਖਨੌਰ ਸਾਹਿਬ ਆਏ। ਉਸ ਵੇਲੇ ਸ੍ਰੀ (ਗੁਰੂ) ਗੋਬਿੰਦ ਸਿੰਘ ਜੀ ਬਾਲਕਾਂ ਨਾਲ ਖਿੱਦੋ-ਖੂੰਡੀ ਖੇਡ ਰਹੇ ਸਨ। ਗੁਰੂ ਜੀ ਨੇ ਭੀਖਨ ਸ਼ਾਹ ਨੂੰ ਵਰ ਦਿੱਤਾ ਸੀ ਕਿ ਤੇਰੀ ਜਾਗੀਰ ਕਾਇਮ ਰਹੇਗੀ ਜੋ ਹੁਣ ਤਕ ਕਾਇਮ ਹੈ। ਸਿੱਖ ਰਾਜ ਵੇਲੇ ਸਤਿਗੁਰਾਂ ਦੇ ਵਚਨਾਂ ਨੂੰ ਮੁੱਖ ਰੱਖਦਿਆਂ ਕਿਸੇ ਨੇ ਜ਼ਬਤ ਨਹੀਂ ਕੀਤੀ ਸੀ।[੧੪]

ਸਾਹਿਬਜ਼ਾਦੇ ਦੇ ਖੇਡ ਦੇ ਕੌਤਕ 'ਗੁਰ ਪ੍ਰਤਾਪ ਸੂਰਜ ਗ੍ਰੰਥ' ਵਿੱਚ ਇਸ ਤਰ੍ਹਾਂ ਬਿਆਨੇ ਹਨ:

*ਸਾਹਿਬਜ਼ਾਦਾ ਅਬ ਲਖਨੌਰ। ਵਧਯੋ ਸਰੀਰ ਭਯੋ ਬਲ ਠੌਰ। ........*
*ਦਿਨ ਮਹਿ ਤਹਿ ਗਨ ਬਾਲਿਕ ਮੇਲ। ਵਾਹਰ ਗ੍ਰਾਮ ਢਿਗ ਖੇਲਤਿ ਖੇਲ।*

*ਬਿੰਦਕਿ ਡੰਡਾ ਲਹਿ ਜੁਗ ਹਾਥ। ਠੇਕਾ ਦੂਰ ਦੂਰ ਕਰ ਨਾਥ।*
*ਬਾਲਕ ਧਾਇ ਗਹੈ ਤਤਿਗੇ ਰਹਿ। ਪੁਨ ਡੰਡਾ ਹਰਿ ਕਿਦੁੰਕ ਪ੍ਰੇਰਹਿ।*
*ਕਬਹੁ ਬ੍ਰਿਛਨ ਪਰ ਚਢਿ ਚਢਿ ਕੂਦਹਿ। ਹਾਰਹਿ ਬਾਲ ਤਾਹਿ ਦ੍ਰਿਗ ਮੂਦਹਿ।*
*ਕਬਹੂ ਭਾਗ ਵਲਹਿ ਕਬ ਆਗੈ। ਅਧਿਕ ਭ੍ਰਮਾਵਹਿ ਹਾਥ ਨ ਲਾਗੈ।*[੧੫]

ਗਿਆਨੀ ਗਿਆਨ ਸਿੰਘ ਤੇ ਭਾਈ ਵੀਰ ਸਿੰਘ ਲਿਖਦੇ ਹਨ ਕਿ ਜਦ ਬਾਲ ਗੋਬਿੰਦ ਦਾਸ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਬਾਲਕਾਂ ਨਾਲ ਖੇਡ ਰਹੇ ਸਨ ਤਾਂ ਇੱਕ ਪੀਰ ਆਰਫ ਪਾਲਕੀ 'ਤੇ ਲੰਘ ਰਿਹਾ ਸੀ ਤਾਂ ਪਾਲਕੀ ਤੋਂ ਉਤਰ ਬੈਠਾ ਤੇ ਗੁਰੂ ਜੀ ਨੂੰ ਸਿਜਦਾ ਕੀਤਾ। ਇਕਾਂਤ ਵਿਚ ਕੁਝ ਬਚਨ-ਬਿਲਾਸ ਕੀਤੇ। ਗੁਰਦੁਆਰਾ ਲਖਨੌਰ ਸਾਹਿਬ ਦੇ ਇਤਿਹਾਸ ਵਿਚ ਲਿਖਿਆ ਹੈ ਕਿ ਪੀਰ ਆਰਿਫ ਦੀਨ ਕਾਬਲ ਦੇ ਰਹਿਣ ਵਾਲੇ ਸਨ ਤੇ ਕੋਟ ਕਛੂਏ ਆਪਣੇ ਮੁਰੀਦ ਨਵਾਬ ਕੋਲ ਆਏ ਹੋਏ ਸਨ।[੧੬]

ਲਖਨੌਰ ਵਿਚ ਜਿੰਨਾ ਚਿਰ ਗੁਰੂ ਜੀ ਰਹੇ ਫਕੀਰ, ਸਾਧ ਸੰਤ ਆਪ ਨੂੰ ਆ ਕੇ ਮਿਲਦੇ ਰਹੇ। ਲਖਨੌਰ ਸਾਹਿਬ ਦੇ ਪ੍ਰਧਾਨ ਸੰਤ ਗੁਰਬਚਨ ਸਿੰਘ ਨੇ ਡਾ. ਕਿਰਪਾਲ ਸਿੰਘ ਨੂੰ ਦੱਸਿਆ ਕਿ ਅੰਬਾਲੇ ਦੇ ਦੋ ਫਕੀਰ ਅਲੀ ਸ਼ਾਹ ਅਤੇ ਮੁਹੰਮਦ ਸ਼ਾਹ ਆਪ ਨੂੰ ਲਖਨੌਰ ਮਿਲਣ ਆਏ ਤੇ ਸ਼ੇਰ ਮੁਹੰਮਦ ਸਢੌਰਾ ਤੋਂ ਸ਼ਾਹਾਬਾਦ ਹੁੰਦਾ ਹੋਇਆ ਲਖਨੌਰ ਆਇਆ। ਏਥੋਂ ਦੇ ਦੋ ਫਕੀਰ ਹੋਰ ਸਨ ਜਿਨ੍ਹਾਂ ਦੇ ਨਾਂ ਸ਼ਫੀਰ ਮੁਹੰਮਦ ਤੇ ਅਬਦੁਲ ਗਫੂਰ ਸਨ। ਕੋਟ ਕਛੂਏ ਤੋਂ ਇਕ ਫਕੀਰ ਰਹਿਮਤ ਅਲੀ ਵੀ ਬਾਲ ਗੁਰੂ ਦੇ ਦਰਸ਼ਨਾਂ ਲਈ ਆਇਆ।[੧੭]

ਅਖੀਰ ਜਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਆ ਮਿਲੇ ਤਾਂ ਬਾਲ ਗੋਬਿੰਦ ਜੀ (ਸ੍ਰੀ ਗੁਰੂ ਗੋਬਿੰਦ ਸਿੰਘ) ਪਰਿਵਾਰ ਨਾਲ ਅਨੰਦਪੁਰ ਸਾਹਿਬ ਵੱਲ ਚੱਲੇ।[੧੮]

ਲਖਨੌਰ ਕੁਰਖੇਤਰ ਦੇ ਇਲਾਕੇ ਵਿਚ ਹੀ ਇੱਕ ਤੀਰਥ ਹੁੰਦਾ ਸੀ ਜਿਸ ਬਾਰੇ ਅਲੈਗਜ਼ੈਂਡਰ ਕਨਿੰਘਮ ਨੇ ਕੁਰਖੇਤਰ ਦੇ ਸੌ ਮੀਲ ਦੇ ਘੇਰੇ ਵਿਚਲੇ ਤੀਰਥਾਂ ਨੂੰ ਖੋਜਿਆ ਤੇ ਲਿਖਿਆ ਕਿ ਲਖਨੌਰ ਵੀ ਇਨ੍ਹਾਂ ਵਿੱਚੋਂ ਇੱਕ ਹੈ ਜਿਸ ਦਾ ਪੁਰਾਣਾ ਨਾਮ ਕਾਮੇਸ਼ਵਰ ਤੀਰਥ ਸੀ। ਗੁਰੂ ਸਾਹਿਬਾਨ ਦੀ ਯਾਦ ਵਿਚ ਜੋ ਗੁਰਦੁਆਰਾ ਬਣਿਆ ਹੋਇਆ ਹੈ ਉਹ ਇਕ ਪੁਰਾਣੇ ਥੇਹ 'ਤੇ ਹੈ। ਜਾਪਦਾ ਹੈ ਇਹੋ ਥੇਹ ਕਾਮੇਸ਼ਵਰ ਤੀਰਥ ਦਾ ਹੈ।[੧੯]

ਸੰਨ ੧੭੦੮ ਵਿਚ ਜਦ ਬਾਬਾ ਬੰਦਾ ਸਿੰਘ ਬਹਾਦਰ ਪੰਜਾਬ ਪਹੁੰਚੇ ਤੇ ਯੁੱਧ ਵਿਚ ਸਰਹੰਦ ਦੇ ਨਵਾਬ ਵਜ਼ੀਦ ਖਾਨ ਨੂੰ ਹਰਾ ਕੇ ਮੌਤ ਦੇ ਘਾਟ ਉਤਾਰ ਕੇ ਸਾਰਾ ਸਰਹੰਦ ਦਾ ਇਲਾਕਾ ਅਪਣੇ ਕਬਜ਼ੇ ਵਿਚ ਕਰ ਲਿਆ ਤੇ ਆਪਣੇ ਸਿੱਖਾਂ ਵਿਚ ਸੂਬੇ ਵੰਡ ਦਿੱਤੇ। ਲਖਨੌਰ ਅਤੇ ਅੰਬਾਲੇ ਦਾ ਇਲਾਕਾ ਭਾਈ ਸੰਗਤ ਸਿੰਘ ਨੇ ਜਿੱਤ ਕੇ ਸਰਦਾਰ ਧਿਆਨ ਸਿੰਘ ਨੂੰ ਦਿੱਤਾ ਜਿਸ ਨੇ ਅੱਗੇ ਦੋ ਥਾਣੇਦਾਰ ਸਰਦਾਰ ਗੁਰਬਖਸ਼ ਸਿੰਘ ਅਤੇ ਲਾਲ ਸਿੰਘ ਨਿਯੁਕਤ ਕੀਤੇ। ਸਰਦਾਰ ਗੁਰਬਖਸ਼ ਸਿੰਘ ਨੇ ਗੁਰਦੁਆਰਾ

ਲਖਨੌਰ ਸਾਹਿਬ ਬਣਵਾਇਆ ਜਿਸ ਲਈ ਕੋਟ ਕਛੂਏ ਦੇ ਨਵਾਬਾਂ ਦੀ ਹਵੇਲੀ ਤੋਂ ਲਿਆ ਕੇ ਇੱਟਾਂ, ਲੋਹਾ ਲੱਕੜੀ ਆਦਿ ਵਰਤਿਆ ਗਿਆ। ਗੁਰਦੁਆਰਾ ਸਾਹਿਬ ਪੁਰਾਣੀ ਥੇਹ ਉੱਤੇ ਉੱਚੀ ਥਾਂ ਬਣਾਇਆ ਗਿਆ ਜਿਸ ਦਾ ਆਕਾਰ ਕਿਲ੍ਹੇ ਵਰਗਾ ਸੀ। ਅੰਦਰਲਾ ਗੁੰਬਦ ਤੇ ਚਾਰ ਗੁੱਠਾਂ ਦੇ ਛੋਟੇ ਗੁੰਬਦ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਗੁੰਬਦਾਂ ਵਾਂਗੂੰ ਸਿੱਖ ਕਲਾ ਦਾ ਨਮੂਨਾ ਪੇਸ਼ ਕਰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਅਸਥਾਨ ਤਕ ਪਹੁੰਚਣ ਲਈ ੩੩ ਪਉੜੀਆਂ ਹਨ। ਦੂਰੋਂ ਇਸ ਗੁੰਬਦ ਦਾ ਦ੍ਰਿਸ਼ ਬਹੁਤ ਹੀ ਸੁਹਾਵਣਾ ਤੇ ਰਮਣੀਕ ਨਜ਼ਰ ਆਉਂਦਾ ਹੈ।[੨੦]

ਸਰਦਾਰ ਗੁਰਬਖਸ਼ ਸਿੰਘ ਪਿੱਛੋਂ ਉਸ ਦੀ ਸਰਦਾਰਨੀ ਦਇਆ ਕੌਰ ਨੇ ਜਗੀਰ ਦਾ ਪ੍ਰਬੰਧ ਅਪਣੇ ਹੱਥਾਂ ਵਿਚ ਲੈ ਲਿਆ।੧੮੦੯ ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਇਹ ਸਾਰਾ ਇਲਾਕਾ ਅਪਣੇ ਅਧੀਨ ਕਰ ਲਿਆ। ਪਰ ਇਸੇ ਸਾਲ ਅੰਗ੍ਰੇਜ਼ਾਂ ਨਾਲ ਰੋਪੜ ਵਿਖੇ ਸੰਧੀ ਪਿੱਛੋਂ ਇਹ ਇਲਾਕਾ ਅੰਗ੍ਰੇਜ਼ ਰਾਜ ਥੱਲੇ ਆ ਗਿਆ ਪਰ ਇਸ ਦਾ ਪ੍ਰਬੰਧ ਮਹਾਰਾਜਾ ਪਟਿਆਲਾ ਨੂੰ ਦੇ ਦਿੱਤਾ ਗਿਆ। ਅੰਬਾਲਾ ਸੈਟਲਮੈਂਟ ਰਿਪੋਰਟ ਵਿਚ ਮਿਸਟਰ ਏ. ਕਨਿੰਘਮ ਨੇ ਇਉਂ ਲਿਖਿਆ, "ਲਖਨੌਰ ਪਿੰਡ ਪਟਿਆਲੇ ਦੇ ਪ੍ਰਬੰਧ ਹੇਠ ਹੈ ਪਰ ਤਹਿਸੀਲ ਅੰਬਾਲੇ ਦੀ ਹੱਦ ਵਿਚ ਹੈ। ਅਸਲ ਵਿਚ ਇਹ ੧੮੧੫ ਈ. ਨੂੰ ਕੁਝ ਹੋਰ ਪਿੰਡਾਂ ਸਮੇਤ ਅੰਗ੍ਰੇਜ਼ੀ ਸਰਕਾਰ ਹੱਥ ਆਇਆ ਪਰ ਪ੍ਰਬੰਧ ਕਰਨ ਲਈ ਇਸ ਨੂੰ ਪਟਿਆਲਾ ਸ਼ਾਸਨ ਦੇ ਅਧੀਨ ਕਰ ਦਿੱਤਾ ਗਿਆ। ੧੮੨੩ ਈ. ਵਿਚ ਸਰਦਾਰਨੀ ਦਇਆ ਕੌਰ ਦੇ ਦਿਹਾਂਤ ਪਿੱਛੋਂ ਅੰਗ੍ਰੇਜ਼ਾਂ ਨੇ ਇਹ ਇਲਾਕਾ ਅਪਣੇ ਕਬਜ਼ੇ ਵਿਚ ਲੈ ਲਿਆ।[੨੧] ਸੰਨ ੧੮੯੧ ਵਿਚ ਇਸ ਨੂੰ ਪਟਿਆਲਾ ਨਾਲ ਮਿਲਾ ਲਿਆ ਗਿਆ ਜਿਸ ਲਈ ਪਟਿਆਲੇ ਮਹਾਰਾਜੇ ਨੇ ਅੰਗ੍ਰੇਜ਼ਾਂ ਨੂੰ ਕੀਮਤ ਚੁਕਤਾ ਕੀਤੀ। ਗੁਰਦੁਆਰਾ ਸਾਹਿਬ ਦੇ ਨਾਂ ਜਗੀਰ ਹੈ ਜਿਸ ਦੀ ਆਮਦਨ ਉਦੋਂ ਤਿੰਨ ਕੁ ਹਜ਼ਾਰ ਆਉਂਦੀ ਸੀ।

ਗੁਰਦੁਆਰਾ ਲਖਨੌਰ ਸਾਹਿਬ ਵਿਚ ਹੇਠ ਲਿਖੇ ਸ਼ਸਤਰ ਅਤੇ ਦਸਮੇਸ਼ ਜੀ ਦੇ ਪਲੰਘ ਸੰਭਾਲੇ ਹੋਏ ਹਨ:

**ਸ਼ਸਤਰ:** ਦੋ ਤੀਰ, ਪਹਿਲਾ ਇੱਕ ਫੁੱਟ ਨੌ ਇੰਚ ਲੰਮਾ ਤੇ ਦੂਜਾ ਇੱਕ ਫੁੱਟ ਚਾਰ ਇੰਚ ਲੰਮਾ। ਦੋ ਪੇਸ਼ ਕਬਜ਼।

ਇਕ ਪਲੰਘ ਛੇ ਫੁੱਟ ਤਿੰਨ ਇੰਚ ਲੰਮਾ ਤੇ ਤਿੰਨ ਫੁੱਟ ਪੰਜ ਇੰਚ ਚੌੜਾ ਹੈ। ਇਸ ਨੂੰ ਤਹਿ ਕਰਕੇ ਘੋੜੇ ਦੇ ਖੁਰਗੀਨ (ਕਾਠੀ ਹੇਠ ਪਾਉਣ ਦਾ ਵਸਤਰ) ਵਿਚ ਲਿਜਾਇਆ ਜਾ ਸਕਦਾ ਹੈ। ਇਸ ਨੂੰ ਤਹਿ ਕਰਨ ਲਈ ਕਬਜ਼ੇ ਖੋਲ੍ਹਣੇ ਹੁੰਦੇ ਹਨ। ਇਹ ਸ੍ਰੀ ਗੁਰੂ ਗੋਬਿੰਦ ਸਿੰਘ ਲਈ ਪਟਨੇ ਤੋਂ ਸਫਰ ਲਈ ਲਿਆਂਦਾ ਗਿਆ ਸੀ।

ਗੁਰਦੁਆਰਾ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਦੀਆਂ ਕਈ ਬੀੜਾਂ ਵੀ ਸਾਂਭੀਆਂ ਹੋਈਆਂ ਹਨ ਜੋ ਗੁਰਦੁਆਰਾ ਸਾਹਿਬ ਦੇ ਸਾਮਾਨ ਦੀ

ਪੁਰਾਤਨਤਾ ਦੀ ਗਵਾਹੀ ਭਰਦੀਆਂ ਹਨ।

ਲਖਨੌਰ ਅੰਬਾਲਾ ਦੇ ਨੇੜੇ ਹੋਣ ਕਰਕੇ ਦਿੱਲੀ ਸ੍ਰੀ ਅਨੰਦਪੁਰ ਮੁੱਖ ਮਾਰਗ ਦੇ ਨੇੜ੍ਹੇ ਹੀ ਹੈ।

**ਹਵਾਲੇ :-**

੧. https://haryanatourism.gov.in/Destination/gurudawara-lakhnaur-sahib
੨. https://ambala.gov.in/tourist-place/lakhnaur-sahib/
੩. ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਇੰਦਰਾਜ; ਲਖਨੌਰ
੪. *ਗੁਰੂ ਕੀਆਂ ਸਾਖੀਆਂ*, ਪੰਨੇ ੬੮
੫. *ਉਹੀ*
੬. *ਭੱਟ ਵਹੀ ਮੁਲਤਾਨੀ ਸਿੰਧੀ*, ਗੁਰੂ ਕੀਆਂ ਸਾਖੀਆਂ, ਪੰਨਾ ੬੯
੭. ਗਿਆਨੀ ਗਰਜਾ ਸਿੰਘ, *ਗੁਰੂ ਕੀਆਂ ਸਾਖੀਆਂ*, ਪੰਨਾ ੬੮-੬੯ ("ਭੱਟ ਵਹੀ ਪਿੰਡ ਤਲੌਂਡਾ ਪਰਗਣਾ ਜੀਂਦ ਖਾਤਾ ਜਲਹਾਣੇ ਬਜਰੌਤੇ ਕਾ")
੮. ਸੰਤੋਖ ਸਿੰਘ ਭਾਈ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ*, ਜਿਲਦ ੧੧, ਪੰਨਾ ੪੪੩੯ ਰਾਸ ੧੨, ਅੰਸੂ ੫੭ ਜਿਲਦ ੧੧, ਪੰਨਾ ੪੪੩੮-੪੪੩੯
੯. ਗਿਆਨੀ ਗਿਆਨ ਸਿੰਘ, *ਤਵਾਰੀਖ ਖਾਲਸਾ ਰਾਜ*, ਪੰਨਾ ੫੮
੧੦. ਖਾਲਸਾ ਐਡਵੋਕੇਟ, ਸ੍ਰੀ ਅੰਮ੍ਰਿਤਸਰ, ੨੬ ਜੂਨ, ੧੯੬੭ ਤੋਂ ੪ ਸਤੰਬਰ ੧੯੬੭
੧੧. ਪੰਡਤ ਤਾਰਾ ਸਿੰਘ ਨਰੋਤਮ
੧੨. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*
੧੩. ਸੰਤੋਖ ਸਿੰਘ ਕਵੀ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਰਾਸਿ ੧੨ ਅੰਸੂ ੧੩, ੧੯੬੫ ਸਿੰਘ ਦਾ ੧੧ ਪੰਨਾ ੧੪੪੦
੧੪. *ਗੁਰੂ ਕੀਆਂ ਸਾਖੀਆਂ*, ਪੰਨਾ ੨੦੧-੨੦੨
੧੫. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, *ਗੁਰਦੁਆਰਾ ਲਖਨੌਰ ਸਾਹਿਬ ਦਾ ਇਤਿਹਾਸ*,ਪੰਨਾ ੩
੧੬. ਗਿਆਨੀ ਗਿਆਨ ਸਿੰਘ *ਤਵਾਰੀਖ ਖਾਲਸਾ*, ਹਿੱਸਾ ਤੀਜਾ ਸੰਨ ੧੯੫੬, ਭਾਸ਼ਾ ਵਿਭਾਗ ਪੰਜਾਬ, ਪੰਨਾ ੧੪੪੪
੧੭. ਕਿਰਪਾਲ ਸਿੰਘ, *'ਇਤਿਹਾਸ ਗੁਰਦੁਆਰਾ ਲਖਨੌਰ ਸਾਹਿਬ'*, ਸਿੱਖ ਇਤਿਹਾਸ ਦੇ ਵਿਸ਼ੇਸ਼ ਪੱਖ,ਪੰਨਾ ੨੦੧.
੧੮. *ਉਹੀ*
੧੯. Alexander Cunnungham: *Report on the Tour in the Punjab* ੧੮੭੮-੧੮੭੯, pp. ੯੭-੧੦੧
੨੦. ਕਿਰਪਾਲ ਸਿੰਘ, *'ਇਤਿਹਾਸ ਗੁਰਦੁਆਰਾ ਲਖਨੌਰ ਸਾਹਿਬ'*, ਸਿੱਖ ਇਤਿਹਾਸ ਦੇ ਵਿਸ਼ੇਸ਼ ਪੱਖ, (੨੦੧-੨੦੨).
੨੧. A Kenenigton, Settlement report of Ambala district,Lahore , ੧੮੯੩, p.70. The case of Village lakhnour also requires notice…It originally passed to Government with some others in ੧੮੧੫ but was then transferred to the Jurisdiction of Patiala for administrative purposes only

# ਸ੍ਰੀ ਹੇਮਕੁੰਟ ਸਾਹਿਬ

*-ਡਾ. ਪਰਮਵੀਰ ਸਿੰਘ**

ਸ੍ਰੀ ਹੇਮਕੁੰਟ ਸਾਹਿਬ ਸ਼ਿਵਾਲਿਕ ਦੀਆਂ ਪਹਾੜੀਆਂ 'ਤੇ ਉੱਤਰਾਖੰਡ ਵਿਖੇ ਸਥਿਤ ਹੈ। ਇਸ ਇਲਾਕੇ ਨੂੰ 'ਤਪ-ਅਸਥਾਨ, ਤਪੋ-ਬਨ, ਤਪੋ-ਭੂਮੀ' ਆਦਿ ਨਾਵਾਂ ਨਾਲ ਜਾਣਿਆ ਜਾਂਦਾ ਹੈ। ਹਿੰਦੂ ਧਰਮ ਨਾਲ ਸੰਬੰਧਿਤ ਪ੍ਰਸਿੱਧ ਧਾਰਮਿਕ ਅਸਥਾਨ ਗੰਗੋਤ੍ਰੀ, ਜਮਨੋਤ੍ਰੀ, ਕੇਦਾਰਨਾਥ, ਬਦਰੀਨਾਥ ਇਸ ਇਲਾਕੇ ਵਿਖੇ ਹੀ ਸਥਿਤ ਹਨ। ਸ਼ਰਧਾਲੂ ਇਨ੍ਹਾਂ ਧਾਰਮਿਕ ਅਸਥਾਨਾਂ ਦੀ ਯਾਤਰਾ ਨੂੰ ਪੁੰਨ ਕਰਮ ਸਮਝਦੇ ਹੋਏ ਮੁਸ਼ਕਲ ਰਸਤਿਆਂ ਅਤੇ ਔਖੀਆਂ ਘਾਟੀਆਂ ਨੂੰ ਤਿਆਗ ਦੀ ਭਾਵਨਾ ਗ੍ਰਹਿਣ ਕਰਦੇ ਹੋਏ ਪਾਰ ਕਰ ਜਾਂਦੇ ਹਨ। ਪੁਰਾਤਨ ਸਮੇਂ ਦੌਰਾਨ ਇਨ੍ਹਾਂ ਧਾਰਮਿਕ ਅਸਥਾਨਾਂ ਦੀ ਯਾਤਰਾ ਨਿਸਚਿਤ ਰੂਪ ਵਿਚ ਬਹੁਤ ਕਰੜੀ ਘਾਲਣਾ ਦੀ ਸੂਚਕ ਸੀ ਪਰ ਮੌਜੂਦਾ ਸਮੇਂ ਵਿਚ ਸੜਕਾਂ ਦੀ ਉਸਾਰੀ ਅਤੇ ਆਵਾਜਾਈ ਦੇ ਆਧੁਨਿਕ ਸਾਧਨਾਂ ਨੇ ਇਸ ਨੂੰ ਬਹੁਤ ਹੀ ਸੁਖਾਲਾ ਕਰ ਦਿੱਤਾ ਹੈ। ਸਕੂਲਾਂ ਦੀਆਂ ਛੁੱਟੀਆਂ ਦੌਰਾਨ ਇਨ੍ਹਾਂ ਧਾਰਮਿਕ ਅਸਥਾਨਾਂ ਦੀ ਯਾਤਰਾ ਕਰਨ ਵਾਲਿਆਂ ਦੀ ਗਿਣਤੀ ਬਹੁਤ ਵੱਧ ਜਾਂਦੀ ਹੈ ਅਤੇ ਸਰਕਾਰ ਦੁਆਰਾ ਕੀਤੇ ਗਏ ਸਮੂਹ ਪ੍ਰਬੰਧ ਵੀ ਨਿਗੂਣੇ ਨਜ਼ਰ ਆਉਣ ਲੱਗਦੇ ਹਨ। ਅਧਿਆਤਮਿਕ ਲਾਹਾ ਲੈਣ ਦੇ ਨਾਲ-ਨਾਲ ਪਹਾੜਾਂ ਦੀ ਖ਼ੂਬਸੂਰਤੀ ਮਾਨਣ ਅਤੇ ਸਰੀਰਕ ਤੰਦਰੁਸਤੀ ਪ੍ਰਾਪਤ ਕਰਨ ਦੀ ਪ੍ਰਫੁਲਿਤ ਹੋ ਰਹੀ ਰੁਚੀ ਕਾਰਨ ਵੀ ਇਨ੍ਹਾਂ ਅਸਥਾਨਾਂ ਦੀ ਯਾਤਰਾ ਕਰਨ ਵਾਲਿਆਂ ਦੀ ਗਿਣਤੀ ਹਰ ਸਾਲ ਵੱਧਦੀ ਜਾ ਰਹੀ ਹੈ।

ਸ੍ਰੀ ਹੇਮਕੁੰਟ ਸਾਹਿਬ ਵਿਖੇ ਸਿੱਖ ਧਰਮ ਨਾਲ ਸੰਬੰਧਿਤ ਇਕ ਪ੍ਰਮੁੱਖ ਗੁਰਧਾਮ ਸਸ਼ੋਭਿਤ ਹੈ ਜਿਸ ਦਾ ਸੰਬੰਧ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੂਰਬਲੇ ਜੀਵਨ ਨਾਲ ਦੱਸਿਆ ਜਾਂਦਾ ਹੈ। ਮਾਤ ਲੋਕ ਵਿਚ ਆਪਣੇ ਜੀਵਨ-ਕਾਲ (੧੬੬੬-੧੭੦੮) ਦੌਰਾਨ ਗੁਰੂ ਜੀ ਇਸ ਅਸਥਾਨ 'ਤੇ ਕਦੇ ਵੀ ਨਹੀਂ ਜਾ ਸਕੇ ਸਨ ਪਰ ਉਨ੍ਹਾਂ ਦੀ ਇਕ ਰਚਨਾ ਬਚਿਤ੍ਰ ਨਾਟਕ ਵਿੱਚੋਂ ਇਸ ਦਾ ਪ੍ਰਮੁੱਖਤਾ ਨਾਲ ਜ਼ਿਕਰ ਮਿਲਦਾ ਹੈ ਜਿਸ ਦੇ ਆਧਾਰ 'ਤੇ ਹੀ ਸਿੱਖ ਸ਼ਰਧਾਲੂਆਂ ਅਤੇ ਵਿਦਵਾਨਾਂ ਦੇ ਮਨ ਵਿਚ ਇਸ ਅਸਥਾਨ ਦੀ ਜਾਣਕਾਰੀ ਪ੍ਰਾਪਤ ਕਰਨ ਵਿਚ ਰੁਚੀ ਪੈਦਾ ਹੋਈ ਹੈ। ਭਾਈ ਸੰਤੋਖ ਸਿੰਘ ਇਸ ਅਸਥਾਨ ਦਾ ਜ਼ਿਕਰ ਕਰਦੇ ਹੋਏ ਕਹਿੰਦੇ ਹਨ - *ਹੇਮਕੁੰਟ ਪਰਬਤ ਬਿਸਤਾਰਾ। ਝਰਨੇ ਝਰਹਿਂ ਅਨੇਕ ਪ੍ਰਕਾਰਾ।*

ਭਾਈ ਸੰਤੋਖ ਸਿੰਘ ਤੋਂ ਬਾਅਦ ਪੰਡਤ ਤਾਰਾ ਸਿੰਘ ਨਰੋਤਮ ਨੇ ਸ੍ਰੀ ਹੇਮਕੁੰਟ ਸਾਹਿਬ ਦਾ ਪ੍ਰਮੁੱਖਤਾ ਨਾਲ ਜ਼ਿਕਰ ਕੀਤਾ ਹੈ। ਇਹ ਸਿੱਖ ਧਰਮ ਦੇ ਉੱਘੇ ਵਿਦਵਾਨ

**ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ. ੯੮੭੨੦-੭੪੩੨੨*

ਅਤੇ ਖੋਜੀ ਸਨ ਜਿਹੜੇ ਕਿ ਨਿਰਮਲ ਪੰਚਾਇਤੀ ਅਖਾੜੇ ਦੇ ਸ੍ਰੀ ਮਹੰਤ ਦੀ ਪਦਵੀ ਤਕ ਪੁੱਜ ਗਏ ਸਨ। ਇਨ੍ਹਾਂ ਨੇ ਸਿੱਖ ਧਰਮ ਦੇ ਵਿਭਿੰਨ ਵਿਸ਼ਿਆਂ 'ਤੇ ਮਹੱਤਵਪੂਰਨ ਪੁਸਤਕਾਂ ਦੀ ਰਚਨਾ ਕੀਤੀ ਸੀ। 'ਸ੍ਰੀ ਗੁਰੁ ਤੀਰਥ ਸੰਗ੍ਰਹਿ' ਸਿਰਲੇਖ ਅਧੀਨ ਇਨ੍ਹਾਂ ਦੀ ਪੁਸਤਕ ਗੁਰਧਾਮਾਂ ਬਾਰੇ ਬਹੁਤ ਹੀ ਮਹੱਤਵਪੂਰਨ ਜਾਣਕਾਰੀ ਪ੍ਰਦਾਨ ਕਰਦੀ ਹੈ। ੧੯੯੩ ਈ. ਵਿਚ ਤਿਆਰ ਹੋਈ ਇਸ ਪੁਸਤਕ ਵਿਚ ਸ੍ਰੀ ਹੇਮਕੁੰਟ ਸਾਹਿਬ ਦਾ ਜ਼ਿਕਰ ਮਿਲਦਾ ਹੈ ਜਿਸ ਵਿਚ ਮੌਜੂਦ ਜਾਣਕਾਰੀ ਤੋਂ ਪਤਾ ਲੱਗਦਾ ਹੈ ਕਿ ਲੇਖਕ ਨੇ ਖੁਦ ਇਸ ਅਸਥਾਨ ਦੇ ਦਰਸ਼ਨ ਕੀਤੇ ਸਨ। ਬਦਰੀਨਾਥ ਦੀ ਯਾਤਰਾ 'ਤੇ ਜਾਂਦੇ ਸਮੇਂ ਇਨ੍ਹਾਂ ਨੂੰ ਇਸ ਅਸਥਾਨ ਦੀ ਜਾਣਕਾਰੀ ਪ੍ਰਾਪਤ ਹੋਈ ਸੀ ਅਤੇ ਇਸ ਦੇ ਦਰਸ਼ਨ ਕਰਨ ਉਪਰੰਤ ਇਹ ਦੱਸਦੇ ਹਨ ਕਿ "ਜਿਸ ਕੇ ਊਪਰ ਬੱਦ੍ਰੀ ਨਾਰਾਇਣ ਕਾ ਮੰਦਰ ਹੈ, ਉਸ ਪਰਬਤ ਕਾ ਨਾਮ ਗੰਧਮਾਦਨ ਹੈ। ਗੰਧਮਾਦਨ ਸੇ ਛੇ ਕੋਸ ਨੀਚੇ ਕੇ ਪਰਬਤ ਕਾ ਨਾਮ ਸਤ ਸ੍ਰਿੰਗ ਹੈ। ਉਸ ਮੇਂ ਪਾਂਡੁ ਨੇ ਯੱਗ ਕੀਆ। ਅਬ ਉਹਾਂ ਪੰਡਕੇਸਰ ਗ੍ਰਾਮ ਬਸਤਾ ਹੈ। ਬੱਦ੍ਰੀ ਨਾਰਾਇਣ ਕੀ ਯਾਤ੍ਰਾ ਸਭ ਉਹਾਂ ਹੋ ਕਰ ਜਾਤੀ ਹੈ। ਕਿਨਾਰੇ ਜਾਣੇ ਕੋ ਰਸਤਾ ਨਹੀਂ। ਸਤ ਸ੍ਰਿੰਗ ਸੇ ਆਠ ਕੋਸ ਊਪਰ ਗੁਰੂ ਜੀ ਨੇ ਤਪ ਕੀਆ।"

ਪੰਡਤ ਤਾਰਾ ਸਿੰਘ ਨਰੋਤਮ ਤੋਂ ਬਾਅਦ ਸੰਤ ਸੋਹਣ ਸਿੰਘ ਜੀ ਦਾ ਧਿਆਨ ਇਸ ਅਸਥਾਨ ਦੀ ਖੋਜ ਵੱਲ ਗਿਆ ਸੀ। ਟੇਹਰੀ ਦੇ ਗੁਰਦੁਆਰਾ ਸਾਹਿਬ ਵਿਖੇ ਗ੍ਰੰਥੀ ਸਿੰਘ ਦੀ ਸੇਵਾ ਕਰਦੇ ਸਮੇਂ ਜਦੋਂ ਭਾਈ ਵੀਰ ਸਿੰਘ ਜੀ ਦੀ ਰਚਨਾ ਸ੍ਰੀ ਕਲਗੀਧਰ ਚਮਤਕਾਰ ਵਿੱਚੋਂ 'ਹੇਮਕੁੰਟ ਤੋਂ ਸਚਖੰਡ' ਵਾਲਾ ਪ੍ਰਸੰਗ ਪੜ੍ਹਿਆ ਤਾਂ ਇਨ੍ਹਾਂ ਦਾ ਧਿਆਨ ਇਸ ਅਸਥਾਨ ਵੱਲ ਗਿਆ। ੧੯੩੪ ਈ. ਦੌਰਾਨ ਪਹਿਲੀ ਵਾਰੀ ਇਨ੍ਹਾਂ ਨੇ ਇਸ ਅਸਥਾਨ ਦੇ ਦਰਸ਼ਨ ਕੀਤੇ ਸਨ ਤਾਂ ਮਨ ਵਿਚ ਵਿਚਾਰ ਆਇਆ ਕਿ ਇਸ ਅਸਥਾਨ ਨੂੰ ਵਿਕਸਿਤ ਕੀਤਾ ਜਾਵੇ। ਇਨ੍ਹਾਂ ਨੇ ਜਗ੍ਹਾ-ਜਗ੍ਹਾ ਜਾ ਕੇ ਇਸ ਅਸਥਾਨ ਬਾਰੇ ਸੰਗਤ ਨੂੰ ਦੱਸਣਾ ਸ਼ੁਰੂ ਕੀਤਾ ਅਤੇ ਇਸ ਦੀ ਉਸਾਰੀ ਲਈ ਮਾਇਆ ਦੇਣ ਦੀ ਬੇਨਤੀ ਕਰਨ ਲੱਗੇ। ੧੯੩੫ ਈ. ਵਿਚ ਸ੍ਰੀ ਅੰਮ੍ਰਿਤਸਰ ਵਿਖੇ ਇਨ੍ਹਾਂ ਦਾ ਮੇਲ ਭਾਈ ਵੀਰ ਸਿੰਘ ਨਾਲ ਹੋਇਆ ਜਿਹੜੇ ਕਿ ਪਹਿਲਾਂ ਹੀ ਆਪਣੀ ਪੁਸਤਕ ਵਿਚ ਇਸ ਅਸਥਾਨ ਦਾ ਜ਼ਿਕਰ ਕਰ ਚੁੱਕੇ ਸਨ ਪਰ ਫਿਰ ਵੀ ਇਸ ਖੋਜ ਨੂੰ ਹੋਰ ਪੱਕੇ ਪੈਰੀਂ ਕਰ ਕੇ ਜਦੋਂ ਉਹ ਇਸ ਸਿੱਟੇ 'ਤੇ ਪੁੱਜੇ ਕਿ ਇਹੀ ਉਹ ਅਸਥਾਨ ਹੈ ਜਿੱਥੇ ਦਸਮ ਪਾਤਸ਼ਾਹ ਨੇ ਪਿਛਲੇ ਜਨਮ ਵਿਚ ਤਪੱਸਿਆ ਕੀਤੀ ਸੀ ਤਾਂ ਇਸ ਅਸਥਾਨ 'ਤੇ ਗੁਰੂ ਜੀ ਦਾ ਨਿਸ਼ਾਨ ਕਾਇਮ ਕਰਨ ਲਈ ਉਨ੍ਹਾਂ ਨੇ ਮਨ ਵਿਚ ਪੱਕਾ ਨਿਸਚਾ ਧਾਰਨ ਕਰ ਲਿਆ ਸੀ। ਭਾਈ ਸਾਹਿਬ ਨੇ ਸੰਤ ਸੋਹਣ ਸਿੰਘ ਨੂੰ ਇਹ ਕਾਰਜ ਅੱਗੇ ਵਧਾਉਣ ਲਈ ਕਿਹਾ ਤਾਂ ਇਨ੍ਹਾਂ ਨੇ ਇਸ ਅਸਥਾਨ ਦੀ ਉਸਾਰੀ ਲਈ ਆਪਣਾ ਸਮੁੱਚਾ ਯਤਨ ਅਰੰਭ ਕਰ ਦਿੱਤਾ ਜਿਸ ਦੇ ਫਲਸਰੂਪ ਅਕਤੂਬਰ ੧੯੩੬ ਈ. ਵਿਚ ਉੱਥੇ ੧੦x੧੦ ਫੁੱਟ ਦੇ ਇਕ ਗੁਰਧਾਮ ਦੀ ਉਸਾਰੀ ਕਰ ਦਿੱਤੀ ਗਈ ਜਿਸ ਦੇ ਅੱਗੇ ਤਿੰਨ ਫੁਟ ਦਾ ਵਰਾਂਡਾ ਬਣਾਇਆ ਗਿਆ। ਜਿਸ ਅਸਥਾਨ 'ਤੇ ਬਿਖਮ ਪੈਂਡਾ ਤੈਅ ਕਰ ਕੇ ਪੁੱਜਣਾ ਔਖਾ ਹੋਵੇ ਉੱਥੇ ਇਮਾਰਤੀ ਸਮਾਨ ਦੀ ਢੋਆ-ਢੁਆਈ ਵੀ ਕੋਈ ਸੌਖਾ ਕਾਰਜ

ਨਹੀਂ। ਅਗਲੇ ਸਾਲ ੧੯੩੭ ਈ. ਵਿਚ ਇਸ ਅਸਥਾਨ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ ਅਤੇ ੧੯੩੯ ਈ. ਵਿਚ ਬਾਬਾ ਮੋਦਨ ਸਿੰਘ ਦੇ ਯਤਨਾਂ ਸਦਕਾ ਇੱਥੇ ਨਿਸ਼ਾਨ ਸਾਹਿਬ ਸਸ਼ੋਭਿਤ ਕਰ ਦਿੱਤਾ ਗਿਆ। ਕਿਹਾ ਜਾਂਦਾ ਹੈ ਕਿ ਪੁਸ਼ਾਕੇ ਸਮੇਤ ਲਗਪਗ ੨੫ ਫੁੱਟ ਲੰਮਾ ਲੋਹੇ ਦੀ ਚਾਦਰ ਦਾ ਬਣਿਆ ਹੋਇਆ ਨਿਸ਼ਾਨ ਸਾਹਿਬ ਲੈ ਕੇ ਇਹ ਹੇਮਕੁੰਟ ਵਾਲੇ ਤਪ ਅਸਥਾਨ 'ਤੇ ਗਏ ਸਨ ਅਤੇ ਕੱਤਕ ਦੀ ਪੂਰਨਮਾਸੀ ਨੂੰ ਇਨ੍ਹਾਂ ਨੇ ਇਹ ਉੱਥੇ ਝੁਲਾ ਦਿੱਤਾ ਸੀ।

ਸ੍ਰੀ ਹੇਮਕੁੰਟ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਯਾਦਗਾਰੀ ਗੁਰਧਾਮ ਤਾਂ ਕਾਇਮ ਹੋ ਗਿਆ ਸੀ ਪਰ ਇਸ ਦਾ ਪ੍ਰਬੰਧ ਪੱਕੇ ਪੈਰੀਂ ਕਰਨਾ ਇਕ ਵੱਡੀ ਚੁਣੌਤੀ ਸੀ। ਇਸੇ ਫੁਰਨੇ ਨੂੰ ਮਨ ਵਿਚ ਵਸਾ ਕੇ ੧੯੩੯ ਈ. ਵਿਚ ਜਦੋਂ ਸੰਤ ਸੋਹਣ ਸਿੰਘ ਸ੍ਰੀ ਅੰਮ੍ਰਿਤਸਰ ਵਿਖੇ ਭਾਈ ਵੀਰ ਸਿੰਘ ਕੋਲ ਗਏ ਤਾਂ ਉਨ੍ਹਾਂ ਦੇ ਮਨ ਦੀ ਗੁੰਝਲ ਹੱਲ ਹੋ ਗਈ। ਇੱਥੇ ਇਨ੍ਹਾਂ ਦਾ ਮਿਲਾਪ ਸ੍ਰੀ ਗੁਰੂ ਸਿੰਘ ਸਭਾ ਮਸੂਰੀ ਦੇ ਪ੍ਰਧਾਨ ਸ. ਹਰਨਾਮ ਸਿੰਘ ਨਾਲ ਹੋਇਆ ਜਿਨ੍ਹਾਂ ਨੂੰ ਭਾਈ ਸਾਹਿਬ ਨੇ ਪ੍ਰੇਰਨਾ ਕੀਤੀ ਕਿ ਸ੍ਰੀ ਹੇਮਕੁੰਟ ਸਾਹਿਬ ਦੀ ਸੇਵਾ-ਸੰਭਾਲ ਦੀ ਜ਼ਿੰਮੇਵਾਰੀ ਲੈ ਲੈਣ। ਪ੍ਰਧਾਨ ਸਾਹਿਬ ਨੇ ਚਾਅ ਅਤੇ ਉਤਸ਼ਾਹ ਸਹਿਤ ਭਾਈ ਸਾਹਿਬ ਦੇ ਆਦੇਸ਼ ਨੂੰ ਪ੍ਰਵਾਨ ਕਰ ਲਿਆ ਸੀ।

ਮਸੂਰੀ ਦੇ ਗੁਰਦੁਆਰਾ ਸਾਹਿਬ ਦੀ ਕਮੇਟੀ ਵੱਲੋਂ ਸ੍ਰੀ ਹੇਮਕੁੰਟ ਸਾਹਿਬ ਦੀ ਸੇਵਾ-ਸੰਭਾਲ ਆਪਣੇ ਹੱਥ ਵਿਚ ਲੈ ਲੈਣ ਤੋਂ ਬਾਅਦ ਵੀ ਸੰਤ ਸੋਹਣ ਸਿੰਘ ਇਕ ਅਜਿਹੀ ਸ਼ਖ਼ਸੀਅਤ ਦੀ ਭਾਲ ਵਿਚ ਸਨ ਜਿਹੜਾ ਇਸ ਕਾਰਜ ਨੂੰ ਗੁਰੂ ਦੀ ਭਾਉ-ਭਾਵਨੀ ਵਿਚ ਰਹਿ ਕੇ ਕਰਨ ਦੀ ਸਮਰੱਥਾ ਰੱਖਦਾ ਹੋਵੇ। ਮਸੂਰੀ ਵਿਖੇ ਇਨ੍ਹਾਂ ਦਾ ਆਉਣ-ਜਾਣ ਲੱਗਿਆ ਰਹਿੰਦਾ ਸੀ ਅਤੇ ਇੱਥੇ ਹੀ ਇਨ੍ਹਾਂ ਦਾ ਮੇਲ ਬਾਬਾ ਮੋਦਨ ਸਿੰਘ ਨਾਲ ਹੋਇਆ ਸੀ ਜਿਸ ਦੀ ਸਿੱਖੀ ਸ਼ਰਧਾ ਅਤੇ ਗੁਰੂ ਪ੍ਰਤੀ ਸਮਰਪਣ ਦੀ ਭਾਵਨਾ ਨੇ ਇਨ੍ਹਾਂ ਦੇ ਮਨ ਨੂੰ ਬਹੁਤ ਪ੍ਰਭਾਵਿਤ ਕੀਤਾ ਸੀ। ਇਹ ਪਹਿਲਾਂ ਵੀ ਸੰਤ ਜੀ ਨਾਲ ਸ੍ਰੀ ਹੇਮਕੁੰਟ ਸਾਹਿਬ ਦੀ ਯਾਤਰਾ ਕਰ ਆਏ ਸਨ ਜਿਸ ਕਰਕੇ ਇਨ੍ਹਾਂ ਨੂੰ ਉਸ ਅਸਥਾਨ ਦੀ ਜਾਣਕਾਰੀ ਸੀ। ਸੰਤ ਜੀ ੧੩ ਫਰਵਰੀ, ੧੯੩੯ ਈ. ਨੂੰ ਸ੍ਰੀ ਅੰਮ੍ਰਿਤਸਰ ਵਿਖੇ ਅਕਾਲ ਚਲਾਣਾ ਕਰ ਗਏ ਸਨ ਅਤੇ ਹੁਣ ਬਾਬਾ ਮੋਦਨ ਸਿੰਘ ਨੇ ਆਪਣਾ ਸਮੁੱਚਾ ਜੀਵਨ ਇਸ ਗੁਰਧਾਮ ਦੀ ਸੇਵਾ-ਸੰਭਾਲ ਲਈ ਅਰਪਿਤ ਕਰ ਦਿੱਤਾ ਸੀ।

ਸ੍ਰੀ ਹੇਮਕੁੰਟ ਸਾਹਿਬ ਦੇ ਨਾਲ-ਨਾਲ ਸ੍ਰੀ ਗੋਬਿੰਦ ਧਾਮ ਅਤੇ ਸ੍ਰੀ ਗੋਬਿੰਦ ਘਾਟ ਦੀ ਉਸਾਰੀ ਅਤੇ ਇਨ੍ਹਾਂ ਅਸਥਾਨਾਂ 'ਤੇ ਸੰਗਤ ਦੀ ਰਿਹਾਇਸ਼, ਲੰਗਰ ਅਤੇ ਹੋਰ ਸੁਵਿਧਾਵਾਂ ਪ੍ਰਦਾਨ ਕਰਨ ਲਈ ਇਨ੍ਹਾਂ ਨੇ ਤਨ, ਮਨ ਅਤੇ ਧਨ ਨਾਲ ਯੋਗਦਾਨ ਪਾਇਆ ਸੀ। ਵੀਹਵੀਂ ਸਦੀ ਦੇ ਚੌਥੇ ਦਹਾਕੇ ਦੌਰਾਨ ਇਹ ਖ਼ੁਸ਼ਖਬਰੀ ਸਾਹਮਣੇ ਆਈ ਕਿ ਕਮੇਟੀ ਦੀ ਚਿੱਠੀ-ਪੱਤਰ ਰਾਹੀਂ ਪੁੱਜੀ ਬੇਨਤੀ ਨੂੰ ਪ੍ਰਵਾਨ ਕਰਦੇ ਹੋਏ ਅੰਗਰੇਜ਼ ਸਰਕਾਰ ਨੇ ਘਾਘਰਾ ਵਿਖੇ ੧੦ ਨਾਲੀ (੧ ਨਾਲੀ=੨੧੯੦ ਸਕਵੇਅਰ ਫੁੱਟ) ਅਤੇ ਪੁਲਨਾ ਪਿੰਡ ਵਿਖੇ ੪ ਨਾਲੀ ਜ਼ਮੀਨ ਦੇਣੀ ਮਨਜ਼ੂਰ ਕਰ ਲਈ ਹੈ।

ਸਮੇਂ ਦੇ ਨਾਲ-ਨਾਲ ਸ੍ਰੀ ਹੇਮਕੁੰਟ ਸਾਹਿਬ ਸੰਬੰਧੀ ਜਾਣਕਾਰੀ ਸੰਗਤ ਵਿਚ ਉਜਾਗਰ ਹੋ ਰਹੀ ਸੀ ਜਿਸ ਕਰਕੇ ਵਿਰਲੀ-ਟਾਂਵੀਂ ਸੰਗਤ ਇਸ ਅਸਥਾਨ ਦੇ ਦਰਸ਼ਨ ਕਰਨ ਲਈ ਜਾਇਆ ਕਰਦੀ ਸੀ। ੧੯੪੯ ਵਿਚ ਬਾਬਾ ਮੋਦਨ ਸਿੰਘ ਸਮੇਤ ਚਾਰ ਸੱਜਣ ਇਸ ਅਸਥਾਨ ਦੇ ਦਰਸ਼ਨ ਕਰਨ ਲਈ ਗਏ ਸਨ ਜਿਨ੍ਹਾਂ ਵਿੱਚੋਂ ਇਕ ਡਾ. ਤਾਰਾ ਸਿੰਘ ਵੀ ਸ਼ਾਮਲ ਸੀ। ਇਹ ਦੱਸਦੇ ਹਨ ਕਿ ਅਸੀਂ ਚਾਰਾਂ ਨੇ ਰਲ ਕੇ ਸ੍ਰੀ ਹੇਮਕੁੰਟ ਸਾਹਿਬ ਵਿਖੇ ਪਹਿਲਾ ਅਖੰਠ ਪਾਠ ਕੀਤਾ ਸੀ।

ਭਾਈ ਵੀਰ ਸਿੰਘ ਜੀ ਦੀ ਪ੍ਰੇਰਨਾ ਸਦਕਾ ਚੀਫ਼ ਖ਼ਾਲਸਾ ਦੀਵਾਨ ਵੱਲੋਂ ਇਸ ਗੁਰਧਾਮ ਦੀ ਸੇਵਾ-ਸੰਭਾਲ ਲਈ ਯਤਨ ਅਰੰਭ ਹੋ ਗਏ ਸਨ। ਵੀਹਵੀਂ ਸਦੀ ਦੇ ਪੰਜਵੇਂ ਦਹਾਕੇ ਦੌਰਾਨ ਇਹ ਯਤਨ ਹੋਰ ਵਧੇਰੇ ਤੇਜ਼ ਕਰ ਦਿੱਤੇ ਗਏ ਸਨ ਜਦੋਂ ਗੋਬਿੰਦ ਘਾਟ ਤੋਂ ਗੋਬਿੰਦ ਧਾਮ ਤਕ ਅਤੇ ਇੱਥੋਂ ਉਪਰ ਸ੍ਰੀ ਹੇਮਕੁੰਟ ਸਾਹਿਬ ਤਕ ਦੀ ਚੜ੍ਹਾਈ ਲਈ ਜਾਣ ਵਾਲੀ ਸੜਕ ਬਣਾਉਣ ਦਾ ਕਾਰਜ ਤੇਜ ਹੋ ਗਿਆ ਸੀ। ਹੇਠਲੀ ਸੜਕ ਤਾਂ ਸਰਕਾਰ ਨੇ ਹੀ ਬਣਾਉਣੀ ਸ਼ੁਰੂ ਕਰ ਦਿੱਤੀ ਸੀ ਅਤੇ ਗੋਬਿੰਦ ਧਾਮ ਤੋਂ ਉੱਤੇ ਰਾਹ ਠੀਕ ਕਰਨ ਦਾ ਕੰਮ ਚੀਫ਼ ਖ਼ਾਲਸਾ ਦੀਵਾਨ ਨੇ ਆਪਣੇ ਜ਼ਿੰਮੇ ਲੈ ਲਿਆ ਸੀ। 'ਖ਼ਾਲਸਾ ਸਮਾਚਾਰ' ਦੱਸਦਾ ਹੈ ਕਿ ੧੯੫੨ ਈ. ਵਿਚ ਦੀਵਾਨ ਵੱਲੋਂ ੪੦ ਯਾਤਰੂਆਂ ਦਾ ਪਹਿਲਾ ਅਧਿਕਾਰਿਤ ਜਥਾ ਸ੍ਰੀ ਹੇਮਕੁੰਟ ਸਾਹਿਬ ਦੀ ਯਾਤਰਾ 'ਤੇ ਗਿਆ ਸੀ ਜਿਸ ਵਿਚ ਇਕ ਰਾਗੀ ਜਥਾ, ਇਕ ਸੂਰਮਾ ਸਿੰਘ ਤੇ ੬ ਮਾਈਆਂ ਅਤੇ ਇਕ ੭੮ ਵਰ੍ਹੇ ਦਾ ਬਿਰਧ ਸੱਜਣ ਸ਼ਾਮਲ ਸੀ। ੧੯੫੩ ਈ. ਵਿਚ ਦੂਜਾ ਜਥਾ ਇਸ ਅਸਥਾਨ ਦੇ ਦਰਸ਼ਨ ਕਰਨ ਲਈ ਗਿਆ ਸੀ ਜਿਸ ਵਿਚ ੨੭ ਯਾਤਰੂ ਸ਼ਾਮਲ ਸਨ।

ਇਸ ਤਰ੍ਹਾਂ ਸ੍ਰੀ ਹੇਮਕੁੰਟ ਸਾਹਿਬ ਦੀ ਸ਼ੋਭਾ ਦਿਨੋ-ਦਿਨ ਪ੍ਰਗਟ ਹੁੰਦੀ ਰਹੀ ਜਿਸ ਦਾ ਪ੍ਰਬੰਧ ਚਲਾਉਣ ਲਈ ਮਾਰਚ ੧੯੬੦ ਵਿਚ ਇਕ ਟਰੱਸਟ ਦੀ ਸਥਾਪਨਾ ਕੀਤੀ ਗਈ। ਹੌਲਦਾਰ ਮੋਦਨ ਸਿੰਘ, ਕਰਨਲ ਜੋਗਿੰਦਰ ਸਿੰਘ ਮਾਨ, ਸ. ਸ਼ਮਸ਼ੇਰ ਸਿੰਘ, ਕਰਨਲ ਅਮਰ ਸਿੰਘ, ਸ. ਗੁਰਮੁਖ ਸਿੰਘ, ਸ. ਰਘੁਬੀਰ ਸਿੰਘ ਅਤੇ ਸ. ਗੁਰਬਖ਼ਸ਼ ਸਿੰਘ ਇਸ ਦੇ ਮੈਂਬਰ ਸਨ। ਟਰੱਸਟ ਬਣਨ ਉਪਰੰਤ ਸ੍ਰੀ ਹੇਮਕੁੰਟ ਸਾਹਿਬ ਦੀ ਨਵ-ਉਸਾਰੀ ਅਤੇ ਸੰਗਤ ਲਈ ਸਹੂਲਤਾਂ ਪ੍ਰਦਾਨ ਕਰਨ ਦੇ ਕੰਮ ਵਿਚ ਤੇਜੀ ਆ ਗਈ ਸੀ। ਸਭ ਤੋਂ ਪਹਿਲਾਂ ਇਹ ਮਹਿਸੂਸ ਕੀਤਾ ਗਿਆ ਕਿ ਸ੍ਰੀ ਹੇਮਕੁੰਟ ਸਾਹਿਬ ਦੀ ਇਮਾਰਤ ਗੁਰੂ ਸਾਹਿਬ ਦੀ ਗੌਰਵਤਾ ਨੂੰ ਪ੍ਰਗਟ ਨਹੀਂ ਕਰਦੀ। ਸਤੰਬਰ ੧੯੬੧ ਵਿਚ ਇਸ ਦੀ ਪੁਨਰ-ਉਸਾਰੀ ਲਈ ਤਿਆਰ ਕੀਤਾ ਗਿਆ ਨਕਸ਼ਾ ਸੰਗਤ ਨਾਲ ਸਾਂਝਾ ਕਰਦੇ ਹੋਏ ਐਲਾਨ ਕੀਤਾ ਗਿਆ ਕਿ ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ ਦੀ ਉਸਾਰੀ ਦਾ ਕਾਰਜ ਇਸੇ ਸਾਲ ਅਰੰਭ ਕਰ ਦਿੱਤਾ ਜਾਵੇਗਾ। ਸਮੇਂ ਦੇ ਨਾਲ-ਨਾਲ ਇਸ ਅਸਥਾਨ ਦੀ ਸ਼ੋਭਾ ਵਿਚ ਵਾਧਾ ਕਰਨ ਲਈ ਨਿਰੰਤਰ ਯਤਨ ਕੀਤੇ ਜਾਂਦੇ ਰਹੇ ਹਨ ਅਤੇ ਇੱਥੇ ਪੁੱਜਣ ਵਾਲੀ ਸੰਗਤ ਦੀ ਸੁਵਿਧਾ ਲਈ ਚਾਹ, ਖਿਚੜੀ ਆਦਿ ਲੰਗਰ ਦੇ ਪ੍ਰਬੰਧ ਕਰਨ ਲਈ ਗੁਰਦੁਆਰਾ ਸ੍ਰੀ ਹੇਮਕੁੰਟ ਸਾਹਿਬ ਟਰੱਸਟ ਵੱਲੋਂ ਭਰਪੂਰ ਯਤਨ ਕੀਤੇ ਜਾਂਦੇ ਹਨ। ■

# ਸਿੱਖ ਬੀਬੀਆਂ ਨੂੰ ਅਪੀਲ

*-ਭਾਈ ਰੇਸ਼ਮ ਸਿੰਘ ਸੁਖਮਨੀ ਸੇਵਾ ਵਾਲੇ**

ਪਿਆਰਿਓ, ਸਿੱਖ ਧਰਮ ਵਿਚ ਇਸਤਰੀ ਦਾ ਰੁਤਬਾ ਬਹੁਤ ਹੀ ਉੱਚਾ ਮੰਨਿਆ ਗਿਆ ਹੈ। ਇਸਤਰੀ ਦਾ ਸਨਮਾਨ ਕਰਨਾ, ਰੱਬ ਦੀ ਖੁਸ਼ੀ ਲੈਣ ਦੇ ਤੁਲ ਹੁੰਦਾ ਹੈ। ਇਸੇ ਕਰਕੇ ਹੀ ਧੰਨ-ਧੰਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਾਵਨ ਗੁਰਬਾਣੀ ਵਿਚ ਇਸਤਰੀ ਜਾਤੀ ਦਾ ਵੱਡਾ ਸਨਮਾਨ ਕਰਦੇ ਹੋਏ ਫੁਰਮਾਨ ਕੀਤਾ ਹੈ ਕਿ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੩)*

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਗੁਰਬਾਣੀ ਰਾਹੀਂ ਫੁਰਮਾਇਆ ਹੈ ਕਿ ਐ, ਦੁਨੀਆ ਦੇ ਲੋਕੋ, ਇਸਤਰੀ ਦਾ ਸਾਰੇ ਜਗਤ ਵਿਚ ਰੁਤਬਾ ਇਸੇ ਕਰਕੇ ਹੀ ਮਹਾਨ ਹੈ ਕਿ ਇਸ ਇਸਤਰੀ ਦੀ ਕੁੱਖ ਵਿੱਚੋਂ ਹੀ ਗੁਰੂ ਸਾਹਿਬਾਨ, ਪੀਰਾਂ-ਪੈਗੰਬਰਾਂ, ਸੰਤਾਂ, ਭਗਤਾਂ ਅਤੇ ਸ਼ਹੀਦ ਸਿੰਘ ਸੂਰਮਿਆਂ ਨੇ ਜਨਮ ਲਿਆ ਹੈ। ਜੇ ਇਹ ਵੀ ਕਹਿ ਲਈਏ ਕਿ ਜੇ ਇਸਤਰੀ ਨਾ ਹੁੰਦੀ ਤਾਂ ਸੰਸਾਰ ਵਿਚ ਮਨੁੱਖਾਂ ਦੀ ਪੈਦਾਇਸ਼ ਹੀ ਨਹੀਂ ਸੀ ਹੋਣੀ, ਇਸ ਵਿਚ ਕੋਈ ਅਤਿ ਕਥਨੀ ਨਹੀਂ ਹੈ। ਪਰ ਅੱਜ ਦੇ ਸਿੱਖ ਜਗਤ ਵੱਲ ਬਹੁਤ ਹੀ ਗਹੁ ਨਾਲ ਝਾਤ ਮਾਰ ਕੇ ਵੇਖੀਏ ਤਾਂ ਅੱਜ ਸਾਡੀ ਸਿੱਖ ਬੀਬੀ ਆਪਣੇ ਸਿੱਖੀ ਸਰੂਪ ਤੋਂ ਬਹੁਤ ਹੱਦ ਤਕ ਮੂੰਹ ਮੋੜਦੀ ਜਾ ਰਹੀ ਹੈ। ਮੇਰੀਓ ਪਿਆਰੀਓ ਭੈਣੋ! ਆਪਣੇ ਸਿੱਖ ਇਤਿਹਾਸ ਦੇ ਪੁਰਾਣੇ ਪੰਨੇ ਫੋਲ ਕੇ ਤਾਂ ਵੇਖੋ ਕਿ ਉਹ ਵੀ ਮਹਾਨ ਸਿੱਖ ਬੀਬੀਆਂ ਹੋਈਆਂ ਹਨ ਜਿਨ੍ਹਾਂ ਨੇ ਆਪਣੇ ਸਿੱਖੀ ਸਰੂਪ ਨੂੰ ਕਾਇਮ ਰੱਖਦਿਆਂ ਹੋਇਆਂ ਆਪਣੇ ਰੱਬ ਵਰਗੇ ਸਿਰਾਂ ਦੇ ਸਾਈਆਂ(ਪਤੀਆਂ) ਨੂੰ ਸ਼ਹੀਦ ਕਰਵਾ ਦਿੱਤਾ, ਆਪਣੇ ਪੁੱਤਰਾਂ ਦੇ ਟੋਟੇ-ਟੋਟੇ ਕਰਵਾ ਕੇ ਆਪਣੇ ਗਲਾਂ ਵਿਚ ਹਾਰ ਪੁਆ ਲਏ ਅਤੇ ਦੁਸ਼ਟ ਮੀਰ ਮੰਨੂੰ ਦੀ ਜੇਲ੍ਹ ਵਿਚ ਸਵਾ-ਸਵਾ ਮਣ ਦੇ ਪੀਸਣੇ ਪੀਸ ਕੇ, ਇਨ੍ਹਾਂ ਮਹਾਨ ਸਿੱਖ ਬੀਬੀਆਂ ਨੇ ਆਪਣੇ ਸਿੱਖੀ ਦੇ ਸੁਨਹਿਰੀ ਇਤਿਹਾਸ ਨੂੰ ਬੜੇ ਹੀ ਫ਼ਖ਼ਰ ਨਾਲ ਕਾਇਮ ਰੱਖਿਆ, ਪਰ ਅੱਜ ਜਦੋਂ ਗੁਰੂ-ਘਰਾਂ ਵਿਚ ਬਹੁਤ ਹੀ ਸ਼ਰਧਾ ਨਾਲ ਮੱਥਾ ਟੇਕਣ ਜਾਈਦਾ ਹੈ ਤਾਂ ਬੜਾ ਹੀ ਭਾਰੀ ਦੁੱਖ ਹੁੰਦਾ ਹੈ ਕਿ ਅੱਜ ਸਿੱਖ ਧਰਮ ਦੀਆਂ ਕਈ ਬੀਬੀਆਂ ਆਪਣੇ ਭਰਵੱਟੇ ਅਤੇ ਕੇਸਾਂ ਦੀ ਘੋਰ ਬੇਅਦਬੀ ਕਰ ਕੇ ਆਪਣੇ ਸਿੱਖੀ ਦੇ ਅਸਲ ਰੂਪ ਤੋਂ ਬਹੁਤ ਹੀ ਕਰੂਪ ਹੋਈਆਂ ਫਿਰਦੀਆਂ ਹਨ। ਦਾਸ ਨੂੰ ਕੁਝ ਚਿਰ ਪਹਿਲਾਂ ਇਕ ਬਹੁਤ ਹੀ ਜ਼ਿੰਮੇਵਾਰ ਸਿੱਖ ਨੇ ਸੁਆਲ ਕੀਤਾ ਕਿ ਵੀਰ ਜੀ, ਅੱਜ ਸਿੱਖਾਂ ਦੇ ਨੌਜਵਾਨ

---

**# ੨, ਸਰਦਾਰ ਐਵੀਨਿਊ, ਮਜੀਠਾ ਰੋਡ, ਸ੍ਰੀ ਅੰਮ੍ਰਿਤਸਰ-੧੪੩੬੦੧। ਮੋ.੯੮੧੫੧-੪੩੫੨੬*

ਵੱਡੀ ਗਿਣਤੀ ਵਿਚ ਪਤਿਤ ਹੋ ਗਏ ਹਨ। ਤੁਸੀਂ ਸਿੱਖ ਨੌਜਵਾਨਾਂ ਦੇ ਪਤਿਤਪੁਣੇ 'ਤੇ ਜ਼ਰੂਰ ਲਿਖੋ ਤਾਂ ਦਾਸ ਨੇ ਉਸ ਪਿਆਰੇ ਸਿੱਖ ਨੂੰ ਬੜੇ ਹੀ ਪਿਆਰ ਵਿਚ ਉੱਤਰ ਦਿੱਤਾ ਕਿ ਵੀਰ ਜੀ, ਮੈਨੂੰ ਮੁਆਫ ਕਰਨਾ, ਅੱਜ ਸਿੱਖ ਨੌਜਵਾਨ ਪਤਿਤ ਨਹੀਂ ਹੋਇਆ, ਇਨ੍ਹਾਂ ਸਿੱਖ ਨੌਜਵਾਨਾਂ ਦੀਆਂ ਜ਼ਿਆਦਾਤਰ ਮਾਵਾਂ ਪਤਿਤ ਹੋ ਗਈਆਂ ਹਨ, ਜਿਹੜੀ ਮਾਂ ਸਵੇਰੇ ਉੱਠ ਕੇ ਆਪਣੇ ਘਰ ਵਿਚ ਟੀ.ਵੀ ਲਗਾ ਕੇ ਆਪ ਗੰਦੇ ਸੀਰੀਅਲ ਜਾਂ ਹੋਰ ਭੈੜੇ-ਭੈੜੇ ਨਾਟਕ ਵੇਖਦੀ ਹੋਵੇ, ਉਹ ਆਪਣੇ ਧੀ ਜਾਂ ਪੁੱਤ ਨੂੰ ਕਿਵੇਂ ਆਖ ਸਕਦੀ ਹੈ ਕਿ ਪੁੱਤਰ ਉੱਠ ਅਤੇ ਜਪੁਜੀ ਸਾਹਿਬ ਦਾ ਪਾਠ ਕਰ। ਇਸੇ ਤਰਾਂ ਜਿਹੜੀਆਂ ਮਾਵਾਂ ਤਿਆਰ ਹੋ ਕੇ ਆਪ ਕਿੱਟੀ ਪਾਰਟੀ ਆਦਿ ਵਿਚ ਚਲੀਆਂ ਜਾਂਦੀਆਂ ਹਨ ਉਹ ਮਾਂ ਆਪਣੇ ਧੀ-ਪੁੱਤ ਨੂੰ ਕਿਵੇਂ ਆਖ ਸਕਦੀ ਹੈ ਕਿ ਪੁੱਤ ਜਾਹ, ਗੁਰੂ-ਘਰ ਜਾ ਕੇ ਮੱਥਾ ਟੇਕ ਕੇ ਆ।

ਸੋ ਜੇ ਅੱਜ ਬਹੁਤ ਹੀ ਗਹੁ ਨਾਲ ਵੀਚਾਰੀਏ ਤਾਂ ਇਹ ਗੱਲ ਸਾਹਮਣੇ ਆ ਰਹੀ ਹੈ ਕਿ ਅੱਜ ਨੌਜਵਾਨ ਬੱਚੇ ਨਹੀਂ, ਇਨ੍ਹਾਂ ਨੌਜਵਾਨ ਬੱਚਿਆਂ ਦੀਆਂ ਜ਼ਿਆਦਾਤਰ ਪਹਿਲਾਂ ਮਾਵਾਂ ਪਤਿਤ ਹੋ ਗਈਆਂ ਹਨ, ਬਹੁਤ ਘੱਟ ਵੇਖਣ ਨੂੰ ਮਿਲਦਾ ਹੈ ਕਿ ਕਿਸੇ ਸਿੱਖ ਬੀਬੀ ਦਾ ਬੱਚਾ ਪਤਿਤ ਹੋਇਆ ਹੋਵੇ।

ਸੋ ਪਿਆਰਿਓ, ਅੱਜ ਤੋਂ ਤਕਰੀਬਨ ਕੁਝ ਸਾਲ ਪਹਿਲਾਂ ਟ੍ਰਿਬਿਊਨ ਅਖ਼ਬਾਰ ਦੇ ਪੱਤਰਕਾਰਾਂ ਨੇ ਦਾਸ ਦੀ ਪਤਿਤਪੁਣੇ ਸੰਬੰਧੀ ਇੰਟਰਵਿਊ ਲੈ ਕੇ ਅਖ਼ਬਾਰ ਵਿਚ ਛਾਪੀ ਸੀ, ਉਨ੍ਹਾਂ ਨੇ ਦਾਸ ਨੂੰ ਸਵਾਲ ਕੀਤਾ ਸੀ ਕਿ ਭਾਈ ਸਾਹਿਬ ਅੱਜ ਸਿੱਖ ਜਗਤ ਵਿਚ ਨੌਜਵਾਨ ਧੀਆਂ-ਪੁੱਤਰਾਂ ਵਿਚ ਪਤਿਤਪੁਣਾ ਬਹੁਤ ਹੀ ਵਧ ਗਿਆ ਹੈ, ਇਸ ਬਾਰੇ ਤੁਹਾਡੀ ਕੀ ਰਾਇ ਹੈ? ਤਾਂ ਦਾਸ ਨੇ ਉਸ ਅਖ਼ਬਾਰ ਦੇ ਪੱਤਰਕਾਰ ਨੂੰ ਬੇਨਤੀ ਕੀਤੀ ਕਿ ਵੀਰ ਜੀ, ਮੈਂ ਦੱਸ ਦਿੰਦਾ ਹਾਂ, ਪਰ ਤੁਸੀਂ ਦਾਸ ਦੀ ਇਹ ਇੰਟਰਵਿਊ ਇਸੇ ਤਰ੍ਹਾਂ ਹੀ ਛਾਪ ਦਿਉ ਤਾਂ ਉਸ ਪੱਤਰਕਾਰ ਨੇ ਕਿਹਾ ਕਿ ਵੀਰ ਜੀ, ਅਸੀਂ ਇੰਨਬਿੰਨ ਤੁਹਾਡੀ ਇੰਟਰਵਿਊ ਛਾਪਾਂਗੇ ਤਾਂ ਦਾਸ ਨੇ ਉਸ ਇੰਟਰਵਿਊ ਵਿਚ ਕਿਹਾ ਕਿ ਵੀਰ ਜੀ, ਦਾਸ ਦਾ ਵੱਡਾ ਤਜ਼ਰਬਾ ਹੈ ਕਿਉਂਕਿ ਦਾਸ ਦੇਸ਼ਾਂ-ਵਿਦੇਸ਼ਾਂ ਅਤੇ ਬਹੁਤ ਜਗ੍ਹਾ 'ਤੇ ਜਾ ਕੇ ਆਪਣੇ ਦੁਆਰਾ ਗੁਰਮਤਿ ਦੀਆਂ ਲਿਖੀਆਂ ਕਿਤਾਬਾਂ ਭੇਟਾ-ਰਹਿਤ ਅਤੇ ਨਿਸ਼ਕਾਮ ਤੌਰ ਤੇ ਵੰਡ ਕੇ ਸਤਿਗੁਰੂ ਜੀ ਦੀਆਂ ਪਿਆਰੀਆਂ ਖੁਸ਼ੀਆਂ ਲੈ ਰਿਹਾ ਹੈ। ਅੱਜ ਜ਼ਿਆਦਾਤਰ ਘਰਾਂ ਵਿਚ ਮਾਂ-ਪਿਉ ਆਪ ਪਤਿਤ ਹੋ ਗਏ ਹਨ, ਜੇ ਘਰ ਵਿਚ ਇਕ ਪਿਤਾ ਨੇ ਆਪ ਕੇਸ ਜਾਂ ਦਾਹੜੀ ਕਟਵਾਈ ਹੋਈ ਹੋਵੇ ਜਾਂ ਉਸ ਬੱਚਿਆਂ ਦੀ ਮਾਂ ਨੇ ਆਪ ਭਰਵੱਟੇ ਮੁੰਨਾਏ ਹੋਏ ਹੋਣ ਤਾਂ ਯਾਦ ਰੱਖਿਉ, ਉਹ ਬੱਚੇ ਆਪਣੇ ਮਾਂ-ਪਿਉ ਵੱਲ ਵੇਖ ਕੇ ਅਤੇ ਘਰ ਦਾ ਵਾਤਾਵਰਨ ਵੇਖਦੇ ਹੋਏ ਉਹੋ ਜਿਹੇ ਹੀ ਹੋ ਜਾਂਦੇ ਹਨ। ਯਾਦ ਰੱਖੀਏ, ਅੱਜ ਵਿਗੜਿਆ ਮਾਂ-ਪਿਉ ਹੈ, ਅਸੀਂ ਪ੍ਰਚਾਰ ਨੌਜਵਾਨਾਂ 'ਤੇ ਸ਼ੁਰੂ ਕਰ ਦਿੱਤਾ ਹੈ, ਸਾਨੂੰ ਬਿਮਾਰੀ ਦੀ ਅਸਲ ਜੜ੍ਹ ਨੂੰ ਫੜਨਾ ਚਾਹੀਦਾ ਹੈ, ਸੋ ਜੇ ਇਕ ਮਾਂ ਜਾਂ ਪਿਉ ਜਨਮ ਤੋਂ ਹੀ ਬੱਚੇ ਨੂੰ ਸਿੱਖੀ ਸਰੂਪ ਵਿਚ ਰੱਖ ਕੇ ਅਤੇ ਬਾਣੀ ਨਾਲ ਜੋੜ ਕੇ ਰੱਖਣ ਤਾਂ ਉਹ ਬੱਚਾ ਕਦੇ ਵੀ ਸਿੱਖੀ

ਤੋਂ ਪਤਿਤ ਨਹੀਂ ਹੋ ਸਕਦਾ।

ਦਾਸ ਕੋਲ ਇਕ ਸਿੱਖ ਬੀਬੀ ਨੇ ਬੇਨਤੀ ਕੀਤੀ ਕਿ ਵੀਰ ਜੀ, ਆ ਮੇਰਾ ਪੁੱਤ ੨੦ ਸਾਲ ਦਾ ਹੋ ਗਿਆ ਹੈ, ਪਤਿਤ ਹੋ ਗਿਆ ਹੈ, ਕੋਈ ਉਪਾਅ ਦੱਸੋ ਕਿ ਮੇਰਾ ਬੱਚਾ ਨਸ਼ਿਆਂ ਵਿਚ ਨਾ ਚਲਿਆ ਜਾਵੇ ਜਾਂ ਪਤਿਤ ਹੋਣ ਤੋਂ ਬਚ ਸਕੇ ਤਾਂ ਦਾਸ ਨੇ ਬੇਨਤੀ ਕੀਤੀ ਕਿ ਧੀਏ, ਜਦੋਂ ਰੁੱਖ ਦੇ ਬੂਟੇ ਦੀ ਟਾਹਣੀ ਅਜੇ ਬਹੁਤ ਪਤਲੀ ਅਤੇ ਨਾਜ਼ੁਕ ਸੀ, ਉਸਨੂੰ ਜਿਸ ਪਾਸੇ ਮਰਜ਼ੀ ਮੋੜ ਸਕੀਦੀ ਸੈਂ ਪਰ ਜੇ ਉਸ ਰੁੱਖ ਦਾ ਟਾਹਣਾ ਮੋਟਾ ਹੋ ਗਿਆ ਤਾਂ ਉਹ ਟੁੱਟ ਤਾਂ ਜਾਵੇਗਾ ਪਰ ਮੁੜੇਗਾ ਨਹੀਂ, ਸੋ ਮੇਰੀਏ ਭੈਣੇ, ਜਦੋਂ ਤੇਰਾ ਪੁੱਤਰ ਬਹੁਤ ਛੋਟਾ ਉਸ ਰੁੱਖ ਦੀ ਟਾਹਣੀ ਵਾਂਗੂੰ ਨਾਜ਼ੁਕ ਸੀ, ਤੂੰ ਆਪ ਸੁਧਰਦੀ ਅਤੇ ਇਸਨੂੰ ਵੀ ਮੋੜ ਸਕਦੀ ਸੀ । ਹੁਣ ਜਦੋਂ ਤੂੰ ਇਸ ਦੇ ਬਚਪਨ ਵਿਚ ਆਪ ਫ਼ਰਜ਼ ਅਦਾ ਨਹੀਂ ਕੀਤਾ, ਇਹ ਹੁਣ ਤੈਨੂੰ ਆਪਣੀ ਗ਼ਲਤੀ ਦਾ ਖਮਿਆਜ਼ਾ ਭੁਗਤਣਾ ਹੀ ਪਵੇਗਾ।

ਦਾਸ ਨੇ ੨-੩ ਸਾਲ ਪਹਿਲਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਜੀ ਦੀਆਂ ਪਰਕਰਮਾ ਵਿਚ ਇੱਕ ਭੈਣ ਵੇਖੀ, ਜਿਸਨੇ ਆਪਣੇ ਸਿਰ ’ਤੇ ਕਾਲਾ ਪਟਕਾ ਬੰਨ੍ਹਿਆ ਹੋਇਆ ਸੀ ਅਤੇ ਗਲੇ ਵਿਚ ਕਿਰਪਾਨ ਪਾਈ ਹੋਈ ਸੀ। ਮੈਂ ਉਸ ਭੈਣ ਨੂੰ ਬੇਨਤੀ ਕੀਤੀ ਕਿ ਭੈਣ ਜੀ ਤੁਸੀਂ ਖੰਡੇ-ਬਾਟੇ ਦਾ ਅੰਮ੍ਰਿਤ ਛਕਿਆ ਹੋਇਆ ਹੈ ਅਤੇ ਤੁਸੀਂ ਆਪਣੇ ਭਰਵੱਟੇ ਵੀ ਮੁੰਨਾਏ ਹੋਏ ਹਨ ਤਾਂ ਉਸ ਨੇ ਕਿਹਾ ਕਿ ਵੀਰ ਜੀ ਮੈਂ ਭਰਵੱਟੇ ਕੱਟਦੀ ਨਹੀਂ, ਪੁੱਟਦੀ ਹਾਂ! ਤਾਂ ਦਾਸ ਨੇ ਉਸ ਭੈਣ ਨੂੰ ਅੱਗੋਂ ਕਿਹਾ ਕਿ ਭਰਵੱਟੇ ਕੱਟਣੇ ਤਾਂ ਇੱਕ ਬੱਜਰ ਪਾਪ ਹੈ ਪਰ ਭਰਵੱਟਿਆਂ ਨੂੰ ਜੜ੍ਹੋਂ ਹੀ ਪੁੱਟ ਸੁੱਟਣਾ ਇੱਕ ਵੱਡਾ ਅਪਰਾਧ ਹੈ ਕਿਉਂਕਿ ਭਰਵੱਟੇ ਪੁੱਟਣ ਨਾਲ ਤੂੰ ਸਿੱਖੀ ਨੂੰ ਜੜ੍ਹੋਂ ਹੀ ਪੁੱਟ ਸੁੱਟਿਆ ਹੈ। ਭੈਣ, ਤੂੰ ਇੱਕ ਅੰਮ੍ਰਿਤਧਾਰੀ ਬੀਬੀ ਹੈਂ! ਇਸ ਤਰ੍ਹਾਂ ਸਿੱਖੀ ਦਾ ਜਨਾਜ਼ਾ ਨਾ ਕੱਢੋ ਤਾਂ ਉਸ ਭੈਣ ਨੇ ਮੈਨੂੰ ਕਿਹਾ ਕਿ ਵੀਰ ਜੀ, ਮੈਨੂੰ ਪਤਾ ਨਹੀਂ ਸੀ, ਅੱਜ ਤੋਂ ਬਾਅਦ ਮੈਂ ਕਦੇ ਵੀ ਆਪਣੇ ਭਰਵੱਟੇ ਨਾ ਕੱਟਾਂਗੀ ਅਤੇ ਨਾ ਹੀ ਪੁੱਟਾਂਗੀ!

ਸੋ ਮੇਰੀਓ ਭੈਣੋ, ਸਾਡੀਆਂ ਪਿਛਲੀਆਂ ਮਾਵਾਂ-ਦਾਦੀਆਂ ਅਤੇ ਨਾਨੀਆਂ ਐਸੀਆਂ ਗੁਰਮੁਖ ਹੁੰਦੀਆਂ ਸਨ, ਉਹ ਰਾਤ ਨੂੰ ਸੌਣ ਵੇਲੇ ਆਪਣੇ ਛੋਟੇ-ਛੋਟੇ ਧੀਆਂ-ਪੁੱਤਰਾਂ ਅਤੇ ਬੱਚਿਆਂ ਨੂੰ ਛੋਟੇ ਸਾਹਿਬਜ਼ਾਦਿਆਂ, ਬਾਬਾ ਦੀਪ ਸਿੰਘ ਜੀ ਸ਼ਹੀਦ, ਭਾਈ ਤਾਰੂ ਸਿੰਘ ਜੀ ਸ਼ਹੀਦ ਜਾਂ ਹੋਰ ਸ਼ਹੀਦ ਸਿੰਘਾਂ ਸੂਰਮਿਆਂ ਦੀਆਂ ਸਾਖੀਆਂ ਸੁਣਾ ਕੇ, ਉਨ੍ਹਾਂ ਨੂੰ ਬਚਪਨ ਵਿਚ ਹੀ ਸਿੱਖੀ ਦੀ ਗੁੜ੍ਹਤੀ ਦੇ ਦਿੰਦੀਆਂ ਸਨ। ਅੱਜ ਵੀ ਬਹੁਤ ਸਿੱਖ ਬੀਬੀਆਂ ਹਨ ਜਿਨ੍ਹਾਂ ਨੇ ਆਪ ਤਾਂ ਸਿੱਖੀ ਸਰੂਪ ਨੂੰ ਮੁੱਢ ਤੋਂ ਹੀ ਸਾਂਭ ਕੇ ਰੱਖਿਆ ਹੈ ਅਤੇ ਉਨ੍ਹਾਂ ਨੇ ਆਪਣੇ ਬੱਚਿਆਂ ਨੂੰ ਵੀ ਸਿੱਖੀ ਨਾਲ ਜੋੜ ਕੇ, ਗੁਰੂ-ਘਰ ਦੀਆਂ ਮਹਾਨ ਖੁਸ਼ੀਆਂ ਲਈਆਂ ਹੋਈਆਂ ਹਨ, ਬਹੁਤ ਹੀ ਧੰਨਤਾ ਦੇ ਯੋਗ ਹਨ ਉਹ ਸਿੱਖ ਬੀਬੀਆਂ। ਦੁਨੀਆ ਵਿਚ ਇੱਕ ਆਮ ਹੀ ਧਾਰਨਾ ਹੈ ਕਿ ਇਕ ਮਾਂ ਹੀ ਆਪਣੇ ਪੁੱਤਰ ਨੂੰ ਵੱਡਾ ਠੱਗ, ਚੋਰ ਜਾਂ ਡਾਕੂ ਬਣਾ ਸਕਦੀ ਹੈ ਅਤੇ ਇੱਕ ਮਾਂ ਹੀ ਆਪਣੇ ਪੁੱਤਰ ਨੂੰ ਸੰਤ, ਭਗਤ ਜਾਂ ਸੂਰਮਾ

ਬਣਾ ਸਕਦੀ ਹੈ।

ਸੋ ਮੇਰੀਓ ਸਤਿਕਾਰਯੋਗ ਭੈਣੋ, ਤੁਸੀਂ ਉਸ ਮਾਂ ਗੁਜਰੀ ਦੀ ਧੀਆਂ ਹੋ, ਜਿਸ ਸਾਡੀ ਪਿਆਰੀ ਮਾਂ ਨੇ ਇਸ ਸਿੱਖੀ ਦੀ ਖਾਤਰ ਆਪਣਾ ਪਿਆਰਾ ਪਤੀ ਚਾਂਦਨੀ ਚੌਂਕ ਵਿਚ ਸ਼ਹੀਦ ਕਰਵਾ ਦਿੱਤਾ, ਆਪਣਾ ਸੋਹਣਾ ਅਤੇ ਪਿਆਰਾ ਇੱਕੋ ਇੱਕ ਸਪੁੱਤਰ ਸਿੱਖ ਜਗਤ ਉੱਤੋਂ ਕੁਰਬਾਨ ਕਰ ਦਿੱਤਾ, ਆਪਣੇ ਜਾਨ ਤੋਂ ਵੀ ਪਿਆਰੇ ਚਾਰੇ ਲਾਡਲੇ ਪੋਤਰੇ ਸਿੱਖੀ ਤੋਂ ਸ਼ਹੀਦ ਕਰਵਾ ਦਿੱਤੇ ਅਤੇ ਸਿੱਖੀ ਦੇ ਬੂਟੇ ਨੂੰ ਪਾਣੀ ਪਾਉਂਦੀ ਹੋਈ ਆਪ ਵੀ ਸਰਹੰਦ ਦੇ ਠੰਡੇ ਬੁਰਜ ਵਿਚ ਸ਼ਹੀਦ ਹੋ ਗਈ।

ਸੋ ਮੇਰੀਓ ਭੈਣੋ, ਆਪਣੇ ਸਿੱਖੀ ਸਰੂਪ ਨੂੰ ਸੰਭਾਲੋ! ਅੱਜ ਤੋਂ ਪਹਿਲਾਂ ਜੇ ਮੇਰੀ ਸਿੱਖ ਭੈਣ ਜਾਂ ਬੀਬੀ ਆਪਣੇ ਸਿੱਖੀ ਦੇ ਸਰੂਪ ਨੂੰ ਵਿਗਾੜ ਕੇ ਆਪਣੇ ਭਰਵੱਟੇ ਮੁੰਨਾ ਕੇ ਸਿੱਖੀ ਤੋਂ ਕਰੂਪ ਹੋਈ ਹੋਵੇ ਜਾਂ ਆਪਣੇ ਹੋਰ ਰੋਮਾਂ ਦੀ ਬੇਅਦਬੀ ਕਰਦੀ ਹੋਵੇ, ਉਹ ਅੱਜ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੋ ਸਾਡੇ ਜਾਗਦੀ ਜੋਤ ਸ਼ਬਦ-ਗੁਰੂ ਹਨ, ਉਨ੍ਹਾਂ ਦੇ ਚਰਨਾਂ ਵਿਚ ਅਰਦਾਸ ਕਰੇ ਕਿ ਸਤਿਗੁਰੂ ਜੀ, ਮੈਂ ਤੁਹਾਡੀ ਨਿਮਾਣੀ ਧੀ ਹਾਂ, ਮੈਂ ਆਪਣੇ ਭਰਵੱਟੇ ਮੁੰਨਾ ਕੇ ਜਾਂ ਰੋਮਾਂ ਦੀ ਬੇਅਦਬੀ ਕਰ ਕੇ ਸਿੱਖੀ ਤੋਂ ਮੁਨਕਰ ਹੋਈ ਫਿਰਦੀ ਸੀ, ਅੱਜ ਮੈਨੂੰ ਆਪਣੀ ਧੀ ਜਾਣ ਕੇ ਮੁਆਫ ਕਰ ਦਿਓ, ਅੱਜ ਤੋਂ ਬਾਅਦ ਮੈਂ ਨਾ ਆਪਣੇ ਭਰਵੱਟੇ ਕੱਟਾਂਗੀ ਅਤੇ ਨਾ ਹੀ ਆਪਣੇ ਕਿਸੇ ਹੋਰ ਰੋਮਾਂ ਦੀ ਬੇਅਦਬੀ ਕਰ ਕੇ ਸਤਿਗੁਰੂ ਜੀ ਤੋਂ ਬੇਮੁਖ ਹੋਵਾਂਗੀ ਅਤੇ ਅੱਜ ਤੋਂ ਬਾਅਦ ਮੈਂ ਆਪਣੇ ਪਰਿਵਾਰ ਵਿਚ ਸਿੱਖੀ ਸਰੂਪ ਦਾ ਬੂਟਾ ਲਗਾ ਕੇ, ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ ਆਪਣੇ ਪਤੀ ਅਤੇ ਬੱਚਿਆਂ ਨੂੰ ਸਿੱਖੀ ਨਾਲ ਜੋੜਨ ਦਾ ਆਪ ਵੱਡਾ ਉਪਰਾਲਾ ਕਰਾਂਗੀ।

ਸੋ ਮੇਰੀਓ ਸਤਿਕਾਰਯੋਗ ਭੈਣੋ, ਜਿਹੜੀ ਵੀ ਮੇਰੀ ਪਿਆਰੀ ਧੀ ਜਾਂ ਭੈਣ ਆਪਣੇ ਪਿਛਲੇ ਕੀਤੇ ਹੋਏ ਰੋਮਾਂ ਦੀ ਬੇਅਦਬੀ ਦੇ ਗੁਨਾਹ ਨੂੰ ਬਖ਼ਸ਼ਾ ਕੇ ਆਪਣੇ ਸਤਿਗੁਰੂ ਜੀ ਦੀਆਂ ਵੱਡੀਆਂ ਖੁਸ਼ੀਆਂ ਲਵੇਗੀ, ਐਸੀ ਮੇਰੀ ਗੁਰਮੁਖ ਧੀ-ਭੈਣ ਦੇ ਘਰ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਦਾ-ਸਦਾ ਲਈ ਸੁਖਾਂ ਦੇ ਭੰਡਾਰੇ ਭਰ ਕੇ, ਉਸ ਸਿੱਖ ਬੀਬੀ ਨੂੰ ਆਪਣੀ ਪਿਆਰੀ ਧੀ ਬਣਾ ਲੈਣਗੇ। ■

## ਗੁਰਦੁਆਰਾ ਫਲਾਹੀ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਜੀਤ ਸਿੰਘ ਕਾਦੀਆਂ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਫਲਾਹੀ ਸਾਹਿਬ, ਵਡਾਲਾ ਗ੍ਰੰਥੀਆਂ (ਹਲਕਾ ਬਟਾਲਾ) ਵਿਖੇ ੧੦ ਸਤੰਬਰ, ੨੦੨੩ ਈ. ਨੂੰ ਕਰਵਾਏ ਅੰਮ੍ਰਿਤ-ਸੰਚਾਰ ਵਿਚ ੧੨੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

# ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ

*-ਸ. ਮੋਹਨ ਸਿੰਘ ਉਰਲਾਣਾ**

**ਜਨਮ:-** ਮਿਸਲ ਕਾਲ ਦੌਰਾਨ ਲਾਲਚ ਰਹਿਤ, ਗਰੀਬ ਪਾਲਕ, ਸੱਚ 'ਤੇ ਪਹਿਰਾ ਦੇਣ ਅਤੇ ਹਮੇਸ਼ਾ ਅਕਾਲ-ਅਕਾਲ ਜਪਣ ਵਾਲੀ ਪੰਥ ਦੀ ਜੁਝਾਰੂ ਜਥੇਬੰਦੀ ਨਿਹੰਗ ਸਿੰਘ ਦਲ ਦੇ ਬਹਾਦਰ ਯੋਧੇ, ਪੰਥ ਸੇਵਕ ਹਰ ਲੜਾਈ ਵਿਚ ਮੋਹਰੀ ਹੋ ਕੇ ਲੜਨ ਵਾਲੇ ਨਿਹੰਗ ਬਾਬਾ ਗੁਰਬਖਸ਼ ਸਿੰਘ ਜੀ ਦਾ ਜਨਮ ੧੦ ਅਪ੍ਰੈਲ, ੧੬੮੮ ਈ. ਵਿਚ ਭਾਈ ਦਸੌਂਧਾ ਜੀ ਅਤੇ ਬੀਬੀ ਲੱਛਮੀ ਜੀ ਦੇ ਘਰ ਪਿੰਡ ਲੀਲ ਵਿਖੇ ਹੋਇਆ[੧]:

*ਖੇਮਕਰਨ ਢਿਗ ਲੀਲ[੨] ਸੁ ਨਾਮ। ਹੁਤੋ ਮਾਝੈ ਮੈਂ ਤਿਸ ਕੋ ਗ੍ਰਾਮ ॥੧੦॥[੩]*

ਆਪ ਜੀ ਦੇ ਮਾਪੇ ਸੰਨ ੧੬੯੩ ਈ. ਵਿਚ ਸ੍ਰੀ ਅਨੰਦਪੁਰ ਸਾਹਿਬ ਦਸਮੇਸ਼ ਜੀ ਦੇ ਹਜੂਰ ਚਲੇ ਗਏ[੪] ਅਤੇ ਓਥੇ ਹੀ ਦੋਹਾਂ ਦਾ ਦੇਹਾਂਤ ਹੋ ਗਿਆ।[੫]

**ਅਸਤ੍ਰ ਤੇ ਸ਼ਸਤ੍ਰ ਵਿੱਦਿਆ ਗ੍ਰਹਿਣ:-**

ਦਸਮੇਸ਼ ਜੀ ਦੀ ਆਗਿਆ ਦਾ ਪਾਲਣ ਕਰਦਿਆਂ ਭਾਈ ਮਨੀ ਸਿੰਘ ਜੀ ਨੇ ਭੁਝੰਗੀ ਗੁਰਬਖਸ਼ ਸਿੰਘ ਜੀ ਨੂੰ ਗੁਰਬਾਣੀ ਦਾ ਸ਼ੁੱਧ ਉਚਾਰਨ ਅਤੇ ਅਰਥ ਬੋਧ ਸਿਖਾਇਆ ਜਿਸ ਬਾਰੇ ਵਰਣਨ ਇਸ ਪ੍ਰਕਾਰ ਹੈ:

*ਸ੍ਰੀ ਗੁਰੁ ਕੀ ਆਗਿਆ ਮਨੀ, ਮਨੀ ਸਿੰਘ ਗੁਨ ਧਾਮ॥*
*ਸ੍ਰੀ ਗੁਰਬਖਸ਼ ਮ੍ਰਿਗੇਸ ਪ੍ਰਤਿ ਕਹੇ ਅਰਥ ਅਭਿਰਾਮ॥੫॥[੬]*

ਦਸਮ ਪਾਤਸ਼ਾਹ ਜੀ ਨੇ ਭੁਝੰਗੀ ਸਿੰਘ ਨੂੰ ਸ਼ਸਤ੍ਰ ਵਿੱਦਿਆ ਦੀ ਸਿਖਲਾਈ ਆਪਣੀ ਦੇਖ-ਰੇਖ ਹੇਠ ਦਿਲਵਾਈ। ਅੰਮ੍ਰਿਤ ਦੇ ਦਾਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਖਾਲਸਾ ਪੰਥ ਦੀ ਸਿਰਜਣਾ ਕੀਤੀ ਤਾਂ ਉਸ ਤੋਂ ਮਗਰੋਂ ਅੰਮ੍ਰਿਤ-ਪ੍ਰਚਾਰ (ਸੰਚਾਰ) ਦੀ ਮੁਹਿੰਮ ਚਲਾਈ ਗਈ। ਭੁਝੰਗੀ ਸਿੰਘ ਨੇ ਭਾਈ ਮਨੀ ਸਿੰਘ ਜੀ ਦੇ ਜਥੇ ਪਾਸੋਂ ਅੰਮ੍ਰਿਤ ਦੀ ਪਾਹੁਲ ਲਈ:

*ਭਏ ਜੁ ਸ਼ਹੀਦ ਮਨੀ ਸਿੰਘ ਭਾਈ। ਉਨ੍ਹੈ ਹਾਥ ਥੀ ਪਾਹੁਲ ਪਿਲਾਈ।...॥੧੦॥[੭]*

ਆਪ ਜੀ ਨੇ ਸ਼ਾਸਤ੍ਰ ਤੇ ਸ਼ਸਤ੍ਰ ਵਿੱਦਿਆ ਵਿਚ ਪੂਰਨ ਮੁਹਾਰਤ ਹਾਸਲ ਕਰ ਲਈ ਅਤੇ ਗੁਰੂ-ਕਾਲ ਤੋਂ ਲੈ ਕੇ ਮਿਸਲ ਕਾਲ ਤਕ ਇੱਕ ਬਹਾਦਰ ਸਿੰਘ ਦੀ ਨਿਆਈਂ ਸਾਰੀਆਂ ਲੜਾਈਆਂ ਵਿਚ ਅੱਗੇ ਵਧ ਕੇ ਪੂਰੀ ਬਹਾਦਰੀ ਤੇ ਜੋਸ਼ ਨਾਲ ਆਪਣੇ ਵੱਲੋਂ ਯੋਗਦਾਨ ਪਾਇਆ।

**ਨਿਤ ਕਰਮ:-** ਆਪ ਜੀ ਅੰਮ੍ਰਿਤ ਵੇਲੇ ਸਵਾ ਪਹਿਰ ਰਾਤ ਰਹਿੰਦਿਆਂ ਠੰਢੇ ਜਲ

**#ਐਲ ੬/੯੦੫, ਗਲੀ ਨੰ:੩/੪ ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ-੧੪੩੦੦੬; ਮੋ:੯੭੭੯੬੦੮੦੫੦*

ਨਾਲ ਇਸ਼ਨਾਨ ਕਰਦੇ। ਨਿਤਨੇਮ ਦੀਆਂ ਬਾਣੀਆਂ ਦੇ ਨਾਲ ਅਕਾਲ ਉਸਤਤ, ਚੰਡੀ ਦੀ ਵਾਰ, ਸ਼ਸਤਰਨਾਮ-ਮਾਲਾ ਆਦਿਕ ਦਾ ਪਾਠ ਵੀ ਕਰਦੇ। ਦੋਵੇਂ ਵੇਲੇ ਗੁਰੂ-ਦਰਬਾਰ ਦੀ ਹਾਜ਼ਰੀ ਭਰਦੇ ਅਤੇ ਸਦਾ ਅਕਾਲ ਅਕਾਲ ਜਪਦੇ। ਗੁਰੂ ਜੀ 'ਤੇ ਪੂਰਨ ਭਰੋਸਾ ਰੱਖਦੇ। ਸਰੀਰ ਪੁਰ ਨੀਲਾ ਬਾਣਾ ਧਾਰਨ ਕਰਦੇ। ਪੁਰਾਤਨ ਮਰਯਾਦਾ ਅਨੁਸਾਰ ਖੜ੍ਹੇ ਹੋ ਕੇ ਦਸਤਾਰ ਸਜਾਂਦੇ। ਦੁਆਲੇ ਪੁਰ ਸਰਬ ਲੋਹ ਦੇ ਚੱਕ੍ਰ, ਖੰਡੇ ਤੋੜੇ ਆਦਿਕ ਸਜਾਉਂਦੇ। ਗਾਤਰੇ ਤੇ ਕਮਰ ਪੁਰ ਦੁਧਾਰਾ ਖੰਡਾ, ਕਟਾਰ ਤੇ ਪਿਸਤੌਲ ਆਦਿਕ ਧਾਰਨ ਕਰਦੇ। ਸ਼ਸਤਰਾਂ ਦੀ ਪੂਜਾ ਵੀ ਕਰਕੇ ਜਦੋਂ ਵੀ ਸ਼ਸਤਰ ਦੇ ਦਰਸ਼ਨ ਕਰਦੇ, ਫੜਦੇ ਜਾਂ ਧਰਦੇ ਤਾਂ ਨਮਸਕਾਰ ਜ਼ਰੂਰ ਕਰਦੇ:

*ਜਿਤੇ ਸ਼ਸਤ੍ਰ ਨਾਮੰ॥ ਨਮਸ਼ਕਾਰ ਤਾਮੰ॥...॥੯੧॥*[੮]

ਉਹ ਸਦਾ ਚੜ੍ਹਦੀ ਕਲਾ ਵਿਚ ਰਹਿੰਦੇ।

**ਪੰਥ ਵਿਚ ਮੋਹਰੀ ਜਥੇਦਾਰ:-** ਆਪ ਸਦਾ ਨਾਮ ਬਾਣੀ ਵਿਚ ਰੰਗੇ ਰਹਿੰਦੇ ਤੇ ਕਿਸੇ ਦੀ ਕਾਨ ਕਨੋੜ ਨਾ ਮੰਨਦੇ। ਜਦ ਵੀ ਪੰਥ 'ਤੇ ਭੀੜ ਬਣਦੀ ਤਾਂ ਆਪ ਜੀ ਸਭ ਤੋਂ ਮੋਹਰੀ ਹੋ ਕੇ ਡਟ ਜਾਂਦੇ। ਲੜਾਈ ਦੇ ਖੇਤਰ ਵਿਚ ਮਰਨੋਂ ਨਾ ਡਰਦੇ ਅਤੇ ਯੁੱਧ ਭੂਮੀ ਵਿੱਚੋਂ ਟਾਲਾ ਨਾ ਵੱਟਦੇ। ਜਦੋਂ ਖਾਲਸਾ ਕੂਚ ਕਰਦਾ ਤਾਂ ਆਪ ਜੀ ਦਾ ਡੇਰਾ ਨਿਸ਼ਾਨ ਸਾਹਿਬ ਦੀ ਛਤ੍ਰ-ਛਾਇਆ ਹੇਠ ਸਭਨਾਂ ਤੋਂ ਪਹਿਲਾਂ ਤੁਰਦਾ ਅਤੇ ਬਾਕੀ ਦੇ ਸਾਰੇ ਆਪ ਜੀ ਦੇ ਪਿੱਛੇ ਚਲਦੇ ਕੂਚ ਦੇ ਨਾਲ ਨਾਲ ਨਗਾਰੇ 'ਤੇ ਚੋਟਾਂ ਮਾਰਦਾ ਦਲ ਖਾਲਸਾ ਅੱਗੇ ਅੱਗੇ ਵਧਦਾ ਜਾਂਦਾ। ਜਿਸ ਜਗ੍ਹਾ ਨਿਸ਼ਾਨ ਸਾਹਿਬ ਟਿਕਾ ਕੇ ਰੁਕਦੇ ਸਾਰੇ ਜਥੇ ਆਪ ਜੀ ਦੇ ਪਿੱਛੇ ਉਥੇ ਹੀ ਪੜਾਅ ਕਰਦੇ।

**ਬਦਲਦੇ ਸਮੀਕਰਣ:-** ਦੁਸ਼ਮਣ ਵੱਲੋਂ ਕੀਤੇ ਹਰ ਹਮਲੇ ਦਾ ਪੰਥ ਨੇ ਡਟ ਕੇ ਮੁਕਾਬਲਾ ਕੀਤਾ ਅਤੇ ਸ਼ਹੀਦੀਆਂ ਦੀ ਪਰਵਾਹ ਨਾ ਕਰਦਿਆਂ ਸਦਾ ਚੜ੍ਹਦੀ ਕਲਾ ਵਿਚ ਰਹਿੰਦੇ। ਅਹਿਮਦ ਸ਼ਾਹ ਅਬਦਾਲੀ ਦੇ ਛੇਵੇਂ ਹਮਲੇ ਮਗਰੋਂ ਖਾਲਸੇ ਨੇ ਸਾਰੇ ਪੰਜਾਬ 'ਤੇ ਕਬਜ਼ਾ ਕਰ ਲਿਆ ਤੇ ਜਹਾਨ ਖਾਨ ਅਤੇ ਅਬਦਾਲੀ ਦੇ ਚਾਚੇ ਸਰਬੁਲੰਦ ਖਾਨ ਨੂੰ ਤਕੜੀ ਹਾਰ ਦਿੱਤੀ। ਜਦ ਚਾਚੇ ਨੇ ਕਾਬਲ ਜਾ ਕੇ ਭਤੀਜੇ ਨੂੰ ਨਮੋਸ਼ੀ ਭਰੀ ਖ਼ਬਰ ਸੁਣਾਈ ਤਾਂ ਉਹ ਅੱਗ ਬਬੂਲਾ ਹੋ ਗਿਆ ਤੇ ਉਸ ਨੇ ਹਿੰਦ 'ਤੇ ਸੱਤਵਾਂ ਹਮਲਾ ਕਰਨ ਦੀ ਤਿਆਰੀ ਕੀਤੀ।

**ਸਿੰਘ ਪੰਜਾਬੋਂ ਬਾਹਰ:-** ਭਰਤਪੁਰੀਏ ਜਾਟ ਰਾਜੇ ਸੂਰਜ ਮੱਲ ਨੇ ਆਗਰੇ ਦੇ ਕਿਲ੍ਹੇ 'ਤੇ ਕਬਜ਼ਾ ਕਰ ਕੇ ਉਥੋਂ ਦਾ ਸਾਰਾ ਖ਼ਜ਼ਾਨਾ ਲੁੱਟ ਲਿਆ ਤਾਂ ਦਿੱਲੀ ਦੇ ਹਾਕਮ ਨਜ਼ੀਬ ਖਾਨ ਰੁਹੇਲੇ ਨੇ ਉਸ ਨੂੰ ਲੜਾਈ ਵਿਚ ਮਾਰ ਮੁਕਾਇਆ। ਆਪਣੇ ਪਿਉ ਦਾ ਬਦਲਾ ਲੈਣ ਲਈ ਉਸ ਦੇ ਪੁੱਤਰ ਜਵਾਹਰ ਮੱਲ ਨੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਮਦਦ ਨਾਲ ਦਿੱਲੀ ਦੇ ਕਿਲ੍ਹੇ ਅੰਦਰ ਰੁਹੇਲੇ ਨੂੰ ਘੇਰਾ ਪਾ ਲਿਆ। ਇਹ ਖ਼ਬਰ ਜਦ ਅਹਿਮਦ ਸ਼ਾਹ ਅਬਦਾਲੀ ਨੂੰ ਮਿਲੀ ਤਾਂ ਇਸ ਨੇ ਬਲਦੀ 'ਤੇ ਤੇਲ ਦਾ ਕੰਮ

ਕੀਤਾ ਕਿਉਂਕਿ ਅਬਦਾਲੀ ਚਾਚੇ ਬੁਲੰਦੇ ਤੋਂ ਸੁਣ ਕੇ ਪਹਿਲਾਂ ਹੀ ਪਰੇਸ਼ਾਨ ਸੀ। ਉਸ ਨੇ ਆਪਣੀ ੧੮੦੦੦ ਗਿਲਜਈ ਫੌਜ ਨਾਲ ਲੈ ਕੇ ਪੰਜਾਬ ਵੱਲ ਆਉਣਾ ਕੀਤਾ। ਕਲਾਤ ਦਾ ਹਾਕਮ ਨਸੀਰ ਖਾਨ ੧੨੦੦੦ ਬਲੋਚੀਆਂ ਸਮੇਤ ਨਾਲ ਆ ਰਲਿਆ।

**ਅਬਦਾਲੀ ਪੰਜਾਬ ਵਿਚ:-** ਸੰਨ ੧੭੬੫ ਈਸਵੀ ਦੇ ਅਖੀਰ ਅਬਦਾਲੀ ਨੇ ਪੰਜਾਬ ਵੱਲ ਧਾਈ ਕੀਤੀ ਤਾਂ ਖਾਲਸੇ ਨੇ ਆਪਣੇ ਟਿਕਾਣਿਆਂ ਤੋਂ ਕਿਨਾਰਾ ਕੀਤਾ। ਇਹ ਹਿੰਦ ਉੱਪਰ ਇਸ ਦਾ ਸੱਤਵਾਂ ਹਮਲਾ ਸੀ। ਘਰਬਾਰੀ ਸਿੰਘਾਂ 'ਤੇ ਜ਼ੁਲਮ ਢਾਹ ਕੇ ਉਨ੍ਹਾਂ ਨੂੰ ਕਤਲ ਕੀਤਾ ਗਿਆ। ਪੰਜਾਬ ਦੀ ਜਨਤਾ ਨੂੰ ਲੁੱਟਿਆ ਗਿਆ। ਮੀਰ ਅਬਦੁਲ ਨਬੀ ਰਾਏ ਸਾਨੀ, ਮੀਰ ਨਸੀਰ ਖਾਨ ਅਤੇ ਅਹਿਮਦ ਖਾਨ ਬੁਲੰਦੀ ਨੇ ਅਬਦਾਲੀ ਦਾ ਸਾਥ ਦਿੱਤਾ। ਸਰਦਾਰ ਚੜ੍ਹਤ ਸਿੰਘ ਨਾਲ ਹੋਏ ਮੁਕਾਬਲੇ ਵਿਚ ਅਹਿਮਦ ਖਾਨ ਬੁਲੰਦੀ ਤੇ ਉਸ ਦੇ ਪੁੱਤਰ ਮਾਰੇ ਗਏ। ਸਿੱਖ ਦੀ ਗੋਲੀ ਨਾਲ ਮੀਰ ਨਾਸਰ ਖਾਨ ਦਾ ਘੋੜਾ ਮਰ ਗਿਆ ਪਰ ਉਹ ਆਪ ਬਚ ਗਿਆ ਤੇ ਫਿਰ ਸਰਦਾਰ ਚੜ੍ਹਤ ਸਿੰਘ ਪਾਸਾ ਵੱਟ ਗਿਆ।

**ਸ੍ਰੀ ਹਰਿਮੰਦਰ ਸਾਹਿਬ ਦੀ ਪੁਨਰ-ਉਸਾਰੀ:-** ਅਹਿਮਦ ਸ਼ਾਹ ਅਬਦਾਲੀ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਨੂੰ ਸੰਨ ੧੭੫੭ ਈ. ਵਿਚ ਢਾਹ ਕੇ ਤਾਲ ਨੂੰ ਪੂਰ ਦਿੱਤਾ ਗਿਆ ਸੀ। ਕੁਝ ਅਰਸੇ ਮਗਰੋਂ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਤੇ ਹੋਰ ਸਿੱਖ ਆਗੂਆਂ ਨੇ ਮਿਲ ਕੇ ਸ੍ਰੀ ਦਰਬਾਰ ਸਾਹਿਬ ਜੀ ਦੀ ਪੁਨਰ-ਉਸਾਰੀ ਅਰੰਭੀ। ਸਭਨਾਂ ਨੇ ਆਪਣੇ ਵਿੱਤ ਅਨੁਸਾਰ ਮਾਇਆ ਦਾ ਯੋਗਦਾਨ ਪਾਇਆ। ਇਕੱਠੀ ਹੋਈ ਮਾਇਆ ਭਾਈ ਦੇਸ ਰਾਜ ਜੀ ਸੁਰ ਸਿੰਘ ਵਾਲਿਆਂ ਦੇ ਹਵਾਲੇ ਕੀਤੀ ਜਿਨ੍ਹਾਂ ਨੇ ਥੋੜ੍ਹੇ ਸਮੇਂ ਵਿਚ ਹੀ ਗੁਰੂ-ਦਰਬਾਰ ਦਾ ਨਿਰਮਾਣ ਤੇ ਸਰੋਵਰ ਦੀ ਕਾਰ-ਸੇਵਾ ਕਰਵਾਈ। ਫਿਰ ਉਹ ਪਹਿਲੇ ਦੀ ਤਰ੍ਹਾਂ ਤਿਆਰ ਹੋ ਗਏ।

**ਸਨੱਧ ਬੱਧ ਹੋ ਮੱਥਾ ਟੇਕਿਆ:-** ਬਾਬਾ ਗੁਰਬਖਸ਼ ਸਿੰਘ ਜੀ ਨੇ ਸ਼ਹੀਦ ਹੋਣ ਲਈ ਕੇਸਰੀ ਪੌਸ਼ਾਕ ਪਹਿਨੀ। ਸੀਸ ਉੱਪਰ ਸੁੱਚੀ ਦਸਤਾਰ ਸਜਾ ਕੇ ਉੱਪਰ ਫਰਹਰਾ ਛੱਡਿਆ। ਦੁਮਾਲੇ ਉੱਪਰ ਸ਼ਸਤਰਾਂ ਨੂੰ ਕੱਸਣ ਲਈ ਲੋਹੇ ਦੀਆਂ ਤਾਰਾਂ ਦੀਆਂ ਗੁੰਦਵੀਆਂ ਰੱਸੀਆਂ ਵਰਤੀਆਂ। ਸਰੀਰ ਉੱਪਰ ਸੰਜੋਅ ਪਹਿਨ ਕੇ ਲੱਕ ਦੁਆਲੇ ਪੇਟੀ ਕੱਸੀ। ਉਸ ਉੱਪਰ ਕਮਰਕੱਸਾ ਲਾ ਕੇ ਦਾਰੂ ਸਿੱਕਾ ਆਦਿ ਲਟਕਾਇਆ ਦੋਵਾਂ ਮੋਢਿਆਂ ਵਿਚ ਦਸ-ਦਸ ਚੱਕਰ ਪਾਏ। ਟਕੂਆ, ਲੋਹੇ ਦਾ ਡੰਡਾ, ਖੰਜਰ ਤੇ ਪਿਸਤੌਲ ਵੀ ਕਮਰਕੱਸੇ ਵਿਚ ਧਾਰਨ ਕੀਤੇ। ਮੋਢੇ ਪਿੱਛੇ ਲੋਹ-ਢਾਲ ਲਟਕਾਈ। ਗਾਤਰੇ ਦੋਧਾਰਾ ਖੰਡਾ ਧਾਰਨ ਕੀਤਾ। ਪੂਰੀ ਤਰ੍ਹਾਂ ਸਨੱਧ-ਬੱਧ ਹੋ ਕੇ ਅਕਾਲ ਬੁੰਗੇ ਆ ਹਾਜ਼ਰ ਹੋਏ ਪੰਜ ਥਾਲ ਕੜਾਹ ਪਰਸ਼ਾਦ ਦੇ ਅਤੇ ਹੋਰ ਭੇਟਾਵਾਂ ਅਰਪੀਆਂ:

*ਧਰਿ ਪਾਂਚ ਥਾਲ ਕੜਾਹ ਕੇ, ਕਿਛੁ ਭੇਟ ਔਰ ਚੜ੍ਹਾਇ।...*

*ਇਕ ਸੇਹਰਾ ਸੁਚ ਤਖਤ ਤਰਫੋਂ ਸਿੰਘ ਗ੍ਰੰਥੀ ਲਜਾਇ।*

*ਗੁਰਬਖਸ਼ ਸਿੰਘ ਸ਼ਹੀਦ ਕੇ, ਸੋ ਦਯੋ ਸੀਸ ਝੁਲਾਇ॥੪੨॥*[੯]

ਗ੍ਰੰਥੀ ਜੀ ਨੇ ਤਖਤ ਸਾਹਿਬ ਵੱਲੋਂ ਇੱਕ ਸਿਹਰਾ ਲਿਆ ਕੇ ਜਥੇਦਾਰ ਬਾਬਾ ਗੁਰਬਖਸ਼ ਸਿੰਘ ਜੀ ਦੇ ਸੀਸ 'ਤੇ ਝੁਲਾਇਆ। ਬਾਬਾ ਜੀ ਨੇ ਸਾਥੀ ਸਿੰਘਾਂ ਨੂੰ ਨਾਲ ਲੈ ਕੇ ਸੱਤ ਥਾਲ ਕੜਾਹ ਪਰਸ਼ਾਦ ਦੇ ਅਤੇ ਆਪਣੇ ਪਾਸ ਜੋ ਕੁਝ ਵੀ ਸੀ ਸ੍ਰੀ ਦਰਬਾਰ ਸਾਹਿਬ ਅੰਦਰ ਮੱਥਾ ਟੇਕ ਕੇ ਅਰਪਿਆ ਅਤੇ ਬਹੁਤ ਸਾਰੇ ਫੁੱਲਾਂ ਦੀ ਗੁਰੂ-ਦਰਬਾਰ ਅੰਦਰ ਬਰਖਾ ਕੀਤੀ। ਅਰਦਾਸ ਕਰਵਾ ਕੇ ਕੜਾਹ ਪਰਸ਼ਾਦ ਦੀ ਦੇਗ ਦਾ ਕੁਣਕਾ ਵਰਤਾਇਆ ਗਿਆ:

*ਫਿਰ ਜਾਇ ਕਰਿ ਦਰਬਾਰ ਮੈਂ, ਸਰਬੰਸ ਭੇਟ ਚਢਾਇ।*

*ਸਤ ਥਾਲ ਧਰ ਪਰਸ਼ਾਦ ਕੇ, ਬਹੁ ਸੁਮਨਿ ਬਰਖਾ ਕੀਨ।*

*ਕਰਵਾਇ ਕੇ ਅਰਦਾਸ ਪੁਨ, ਵਰਤਾਇ ਕੁਣਕਾ ਦੀਨ॥੪੫॥*[੧੦]

ਇਸ ਉਪਰੰਤ ਬਾਬਾ ਜੀ ਨੇ ਸਮੂਹ ਸਿੰਘਾਂ ਲਈ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰ ਖੜੋ ਕੇ ਆਪ ਵੀ ਅਰਦਾਸ ਕੀਤੀ:-

***ਦੋਹਰਾ:*** *ਹਰਿਮੰਦਰ ਕੇ ਹਜੂਰ ਇਮ ਖੜ ਕਰ ਕਰੀ ਅਰਦਾਸ।*

*ਸਤਿਗੁਰ ਸਿਖੀ ਸੰਗ ਨਿਭੈ ਸੀਸ ਕੇਸਨ ਕੇ ਸਾਸ।੪੨।*[੧੧]

**ਦੋਵਾਂ ਦਲਾਂ ਦੀ ਤਿਆਰੀ:-** ਅਹਿਮਦਸ਼ਾਹ ਅਬਦਾਲੀ ਦੀ ਅਗਵਾਈ ਵਿਚ ਲੜਣ ਵਾਲੀ ੩੦੦੦੦ ਫੌਜ ਘੋੜਿਆਂ 'ਤੇ ਅਸਵਾਰ ਸੀ। ਉਨ੍ਹਾਂ ਨੇ ਆਪਣੇ ਸਰੀਰਾਂ 'ਤੇ ਰੱਖਿਆ ਕਵਚ ਅਤੇ ਸਿਰਾਂ ਉੱਪਰ ਲੋਹ ਟੋਪ ਪਹਿਨੇ ਹੋਏ ਸਨ। ਉਨ੍ਹਾਂ ਕੋਲ ਦੂਰ ਮਾਰ ਕਰਨ ਵਾਲੇ ਤੀਰਾਂ, ਬੰਦੂਕਾਂ ਆਦਿਕ ਹਥਿਆਰ ਸਨ। ਏਧਰ ੩੦ ਸਿੰਘਾਂ ਪਾਸ ਕੋਈ ਸੰਜੋਅ ਆਦਿਕ ਨਹੀਂ ਸੀ। ਇਨ੍ਹਾਂ ਕੋਲ ਕਰਦਾਂ, ਕਟਾਰਾਂ, ਤੇਗੇ, ਖੰਡੇ, ਨੇਜੇ ਸਨ ਤੇ ਸਿੰਘ ਉਨ੍ਹਾਂ ਨਾਲ ਲੜ ਕੇ ਸ਼ਹੀਦੀਆਂ ਪਾਉਣ ਲਈ ਤਿਆਰ ਬੈਠੇ ਸਨ। ਅਫਗਾਨੀਆਂ ਨੂੰ ਆਪਣੇ ਵਧੀਆ ਹਥਿਆਰਾਂ ਦਾ ਗਰੂਰ ਸੀ ਅਤੇ ਸਿੰਘਾਂ ਨੂੰ ਆਪਣੇ ਰਵਾਇਤੀ ਸ਼ਸਤਰਾਂ ਅਤੇ ਗੁਰੂ 'ਤੇ ਵਿਸ਼ਵਾਸ।

**ਸਿੰਘਾਂ ਦੀ ਮੁੱਠਭੇੜ:-** ਸਿੰਘ ਬੜੀ ਬੇਸਬਰੀ ਨਾਲ ਗਿਲਜ਼ਿਆਂ ਨੂੰ ਉਡੀਕ ਰਹੇ ਸਨ। ੪ ਦਸੰਬਰ, ੧੭੬੫ ਈ. ਨੂੰ ਦਿਨ ਚੜ੍ਹਦਿਆਂ ਹਮਲਾਵਰ ਦਰਬਾਰ ਸਾਹਿਬ ਪਹੁੰਚ ਗਏ ਤੇ ਗੁਰੂ ਕੀਆਂ ਲਾਡਲੀਆਂ ਨਿਹੰਗ ਸਿੰਘ ਫੌਜਾਂ ਮੂਹਰੇ ਡਟ ਗਈਆਂ। ਸਿੰਘਾਂ ਨੇ ਚਹੁੰ ਪਾਸੀਂ ਖਿੱਲਰ ਕੇ ਵੈਰੀਆਂ ਦੇ ਚੰਗੇ ਆਹੂ ਲਾਹੇ। ਬਾਬਾ ਜੀ ਅਕਾਲ ਬੁੰਗਿਓਂ ਸਿੰਘਾਂ ਨੂੰ ਹੱਲਾ-ਸ਼ੇਰੀ ਦੇ ਰਹੇ ਸਨ ਤੇ ਦੁਸ਼ਮਣ "ਬਿਜ਼ਨ ਬਿਜ਼ਨ" (ਮਾਰੋ ਮਾਰੋ) ਕਹਿ ਰਹੇ ਸਨ। ਸਿੰਘ ਅੱਗੇ ਵਧ ਕੇ ਯੁੱਧ ਕਰ ਰਹੇ ਸਨ। ਸਿੰਘਾਂ ਦੇ ਇਸ ਜੋਸ਼ ਨੇ ਦੁਸ਼ਮਣਾਂ ਦੇ ਕੰਨੀਂ ਹੱਥ ਲੁਆ ਦਿੱਤੇ। ਅਫ਼ਗਾਨੀਆਂ ਨੇ ਚੁਫੇਰਿਓਂ ਘੇਰਾ ਪਾ ਕੇ ਬੰਦੂਕਾਂ ਚਲਾ ਕੇ ਸਿੰਘਾਂ ਨੂੰ ਸ਼ਹੀਦ ਕਰ ਦਿੱਤਾ। ਸਾਰੇ ਸਿੰਘ ਸ਼ਹੀਦੀ ਜਾਮ ਪੀ ਗਏ।

**ਬਾਬਾ ਜੀ ਦੀ ਸ਼ਹਾਦਤ:-** ਜਦੋਂ ਬਾਬਾ ਜੀ ਨੇ ਸਾਰੇ ਸਿੰਘਾਂ ਨੂੰ ਸ਼ਹੀਦ ਹੋਇਆਂ ਵੇਖਿਆ ਤਾਂ ਆਪ ਜੀ ਅਕਾਲ ਬੁੰਗੇ ਤੋਂ ਥੱਲੇ ਉੱਤਰ ਦੁਸ਼ਮਣਾਂ ਦੇ ਸਾਹਮਣੇ ਜਾ ਡਟੇ। ਦੁਧਾਰੇ ਖੰਡੇ ਨਾਲ ਵੈਰੀਆਂ ਨੂੰ ਸਮੇਤ ਸੰਜੋਆਂ ਦੇ ਚੀਰ ਸੁੱਟਿਆ। ਆਪ ਜੀ ਅੱਗੇ ਵਧਦੇ ਗਏ ਤੇ ਦੁਸ਼ਮਣਾਂ ਦੇ ਸੱਥਰ ਵਿਛਾ ਦਿੱਤੇ। ਅਫ਼ਗਾਨੀ ਢਾਲ ਦਾ ਆਸਰਾ ਲੈ ਕੇ ਲੜਦੇ ਪਰ ਆਪ ਜੀ ਨੇ ਆਪਣੇ ਬਚਾਅ ਲਈ ਢਾਲ ਦਾ ਸਹਾਰਾ ਨਹੀਂ ਲਿਆ। ਆਪ ਮੂੰਹ ਛੁਪਾ ਕੇ ਨਹੀਂ ਬਲਕਿ ਸਾਹਮਣੇ ਹੋ ਕੇ ਲੜੇ। ਜਦ ਗਿਲਜਿਆਂ ਦੀ ਕੋਈ ਪੇਸ਼ ਨਾ ਗਈ ਤਾਂ ਉਹ ਦੂਰ ਜਾ ਕੇ ਤੀਰਾਂ ਤੇ ਬੰਦੂਕਾਂ ਨਾਲ ਬਾਬਾ ਜੀ 'ਤੇ ਵਾਰ ਕਰਨ ਲੱਗੇ। ਦੁਸ਼ਮਣ ਦਾ ਨੇੜ੍ਹੇ ਹੋ ਕੇ ਲੜਾਈ ਕਰਨ ਦਾ ਹੌਂਸਲਾ ਪਸਤ ਹੋ ਗਿਆ। ਬਾਬਾ ਜੀ ਦਾ ਸਰੀਰ ਪੂਰੀ ਤਰ੍ਹਾਂ ਵਿੰਨ੍ਹਿਆ ਗਿਆ। ਸਰੀਰ 'ਚੋਂ ਲਹੂ ਦੀਆਂ ਧਾਰਾਂ ਇੰਜ ਵਗਣ ਲੱਗੀਆਂ ਜਿਵੇਂ ਕੋਹਲੂ ਵਿੱਚੋਂ ਤੇਲ ਦਾ ਪਰਨਾਲਾ ਵਗਦਾ ਹੋਵੇ। ਆਪ ਜੀ ਪਿੱਛੇ ਨਹੀਂ ਸੀ ਵੇਖਦੇ ਮਤਾਂ ਕੋਈ ਕੰਡ 'ਤੇ ਵਾਰ ਨਾ ਕਰੇ, ਵੈਰੀ ਦੇ ਵਾਰ ਸੀਨੇ 'ਤੇ ਸਹਾਰਦੇ। ਜਦ ਸਰੀਰ ਨਿਢਾਲ ਹੋ ਗਿਆ ਤਾਂ ਆਪ ਜੀ ਨੇ ਵੈਰੀ ਨੂੰ ਵੰਗਾਰਿਆ ਕਿ ਕੋਲ ਆ ਕੇ ਲੜੋ। ਉਨ੍ਹਾਂ ਨੇ ਆਪ ਜੀ ਦੇ ਸਿਰ ਨੂੰ ਦਬਾਇਆ ਤਾਂ ਆਪ ਜੀ ਗੋਡਿਆਂ ਭਾਰ ਹੋ ਗਏ ਪਰ ਆਪਣੇ ਹੱਥੋਂ ਖੰਡਾ ਨਹੀਂ ਛੱਡਿਆ। ਫਿਰ ਉਨ੍ਹਾਂ ਨੇ ਤਲਵਾਰ ਨਾਲ ਬਾਬਾ ਜੀ ਦਾ ਸੀਸ ਧੜੋਂ ਅਲਹਿਦਾ ਕਰ ਦਿੱਤਾ। ਆਪ ਜੀ ਸ਼ਹੀਦ ਤਾਂ ਹੋ ਗਏ ਪਰ ਹੱਥੋਂ ਖੰਡਾ ਨਹੀਂ ਛੱਡਿਆ।

ਉਸ ਪ੍ਰਭੂ ਨੇ ਸਿੰਘ ਜੀ ਦਾ ਕੀਤਾ ਪ੍ਰਣ ਆਪ ਪੂਰਾ ਕੀਤਾ। ਉਨ੍ਹਾਂ ਦਾ ਜੀਉਣਾ ਤੇ ਸ਼ਹੀਦ ਹੋਣਾ ਧੰਨਤਾ ਯੋਗ ਹੋਇਆ:

*ਗਿਲਜ਼ਨ ਤੇਗ ਗ੍ਰੀਵ ਪੈ ਡਾਰੀ। ਭਈ ਮੁੰਡੀ ਤਬ ਧੜ ਤੇ ਨਯਾਰੀ।*
*ਸਿੰਘ ਕੋ ਪ੍ਰਣ ਪੂਰੋ ਪ੍ਰਭ ਕੀਓ। ਧੰਨ ਮਰਨ ਉਸ ਧੰਨ ਹੈ ਜੀਓ।੮੫।*[੧੨]

**ਸਿੰਘਾਂ ਦਾ ਸਸਕਾਰ:-** ਜਦ ਅਫਗਾਨੀ ਗੁਰੂ ਕੀ ਨਗਰੀ ਛੱਡ ਗਏ ਤਾਂ ਸਿੰਘਾਂ ਨੇ ਸ਼ਹੀਦਾਂ ਦੇ ਸਰੀਰਾਂ ਨੂੰ ਇੱਕ ਥਾਂ ਇਕੱਠਿਆਂ ਕਰ ਕੇ ਚਿਖਾ ਤਿਆਰ ਕਰ ਕੇ ਸਾਰਿਆਂ ਦੇ ਸਰੀਰ ਇੱਕੋ ਅੰਗੀਠੇ ਵਿਚ ਅਕਾਲ ਤਖ਼ਤ ਸਾਹਿਬ ਦੇ ਪਿਛਵਾੜੇ ਸਸਕਾਰੇ ਤੇ ਫਿਰ ਕੜਾਹ ਪਰਸ਼ਾਦ ਵਰਤਾਇਆ:

***ਦੋਹਰਾ:*** *ਇੱਕ ਚਿਖਾ ਪੈ ਸਭ ਧਰੇ ਦੀਨ ਹੁਤਾਸਨ ਲਾਇ।*
*ਕਰਯੋ ਕੜਾਹ ਸੁ ਤਹਿਂ ਹੁਤੋ ਸਭ ਹੀ ਦਯੋ ਵਰਤਾਇ।੧੦੧।*[੧੩]

ਆਪ ਜੀ ਤੋਂ ਬਾਅਦ ਭਾਈ ਸੂਰਤ ਸਿੰਘ ਜੀ ਨੇ ਦਮਦਮੀ ਟਕਸਾਲ ਦਾ ਕਾਰਜ-ਭਾਰ ਸਾਂਭਿਆ।

**ਸ਼ਹੀਦ ਗੰਜ:** ਫਿਰ ਸਿੰਘਾਂ ਦਾ ਸ਼ਹੀਦ ਗੰਜ ਬਣਵਾਇਆ। ਜਦੋਂ ਸ੍ਰੀ ਦਰਬਾਰ ਸਾਹਿਬ ਦੁਆਲੇ ਘਰ ਤੇ ਬਾਜ਼ਾਰ ਬਣੇ ਤਾਂ ਇਹ ਅਸਥਾਨ ਗਲੀ ਵਿਚ ਆ ਗਿਆ। ਜੂਨ ੧੯੮੪ ਈ. ਦੇ ਘੱਲੂਘਾਰੇ ਮਗਰੋਂ ਸ੍ਰੀ ਦਰਬਾਰ ਸਾਹਿਬ ਦੁਆਲੇ ਗਲਿਆਰਾ ਬਣਾਇਆ। ਜਦੋਂ ਸ੍ਰੀ ਦਰਬਾਰ ਸਾਹਿਬ ਦੁਆਲੇ ਗਲਿਆਰਾ

ਬਣਾਇਆ ਤਾਂ ਫਿਰ ਇਹ ਯਾਦਗਰ ਸ੍ਰੀ ਦਰਬਾਰ ਸਾਹਿਬ ਦੀ ਹਦੂਦ ਅੰਦਰ ਆ ਗਈ। ਨਵੀਂਆਂ ਉਸਾਰੀਆਂ ਵਕਤ 'ਸ਼ਹੀਦ ਗੰਜ' ਦੀ ਇਮਾਰਤ ਵੀ ਨਵੀਂ ਬਣਾਈ ਗਈ ਹੈ। ਜਿੱਥੇ ਸਿੰਘਾਂ ਦਾ ਸ਼ਹੀਦੀ ਦਿਨ ਹਰ ਵਰੇ ੯ ਮੱਘਰ ਨੂੰ ਮਨਾਇਆ ਜਾਂਦਾ ਹੈ।

**ਬਾਬਾ ਜੀ ਦੀ ਯਾਦ ਵਿਚ ਬਣੇ ਅਸਥਾਨ:**

੧੫ ਅਗਸਤ, ੧੯੪੭ ਈ. ਵਿਚ ਦੇਸ਼ ਦੀ ਵੰਡ ਕਾਰਨ ਨਵੇਂ ਬਣੇ ਦੇਸ਼ ਪਾਕਿਸਤਾਨ ਵਿਚ ਬਾਬਾ ਜੀ ਦਾ ਜਨਮ ਨਗਰ ਲੀਲ੍ਹ ਰਹਿ ਗਿਆ ਤੇ ਉੱਥੋਂ ਉਠ ਕੇ ਸਿੱਖ ਭਾਰਤੀ ਪੰਜਾਬ ਵਿਚ ਆ ਵੱਸੇ। ਬਾਬਾ ਜੀ ਦੀ ਯਾਦ ਵਿਚ ਹੇਠ ਲਿਖੇ ਪਿੰਡਾਂ ਵਿਚ ਗੁਰਦੁਆਰਾ ਸਾਹਿਬਾਨ ਬਣਾਏ ਹਨ ਜਿਨ੍ਹਾਂ ਦੀ ਜਾਣਕਾਰੀ ਸਾਨੂੰ ਸੁਖਦੇਵ ਸਿੰਘ ਭੂਰਾ ਕੋਹਨਾ, ਸਾਬਕਾ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਨੇ ਦਿੱਤੀ ਹੈ। ਵੇਰਵਾ ਇਸ ਪ੍ਰਕਾਰ ਹੈ:-

**੧.** ਤਰਨ ਤਾਰਨ ਵਿਚ ਤਹਿਸੀਲ ਪੱਟੀ ਵਿਚ ਪੈਂਦੇ ਪਿੰਡ ਦਰਾਜ ਕੇ ਅਤੇ ਅਲਗੋ ਕੋਠੀ।

**੨.** ਪਟਿਆਲਾ ਦੀ ਤਹਿਸੀਲ ਪਾਤੜਾਂ ਦੇ ਪਿੰਡ ਕੰਗਥਲਾ ਵਿਖੇ ਬਾਬਾ ਜੀ ਦੀ ਯਾਦਗਾਰ ਸੁਸ਼ੋਭਿਤ ਹੈ।

**ਹਵਾਲੇ:**


**੧.** *ਸਿੱਖ ਪੰਥ ਵਿਸ਼ਵ ਕੋਸ਼:* ਰਤਨ ਸਿੰਘ ਜੱਗੀ: ਭਾਗ ੨: ਪੰਨਾ ੭੦੯

**੨.** ਸ. ਸੁਖਦੇਵ ਸਿੰਘ ਭੋਰਾ ਕੋਹਨਾ (ਸਾਬਕਾ ਐਡੀਸ਼ਨਲ ਸਕੱਤਰ, ਸ਼੍ਰੋ.ਗੁ.ਪ੍ਰ.ਕਮੇਟੀ, ਸ੍ਰੀ ਅੰਮ੍ਰਿਤਸਰ) ਅਨੁਸਾਰ ਇਹ ਨਗਰ ਹੁਣ ਪਾਕਿਸਤਾਨ ਵਿਚ ਹੈ।

**੩.** *ਸ੍ਰੀ ਗੁਰੁ ਪੰਥ ਪ੍ਰਕਾਸ਼:* ਰਤਨ ਸਿੰਘ ਭੰਗੂ: ਸੰਪਾ. ਜੀਤ ਸਿੰਘ ਸੀਤਲ: ਪੰਨਾ ੫੧੪

**੪.** *ਸਿੱਖ ਪੰਥ ਵਿਸ਼ਵ ਕੋਸ਼:* ਰਤਨ ਸਿੰਘ ਜੱਗੀ: ੨: ੭੦੯

**੫.** *ਇਤਿਹਾਸ ਦਮਦਮੀ ਟਕਸਾਲ:* ਮਹਿਤਾ: ਪੰਨਾ ੫੩

**੬.** *ਭਾਈ ਸਾਹਿਬ ਚੰਦ੍ਰਕਾ*: ਪੰਨਾ ੧, *ਸੁਨਹਿਰੀ ਇਤਿਹਾਸ*: ਪੰਨਾ ੧੯੭

**੭.** *ਸ੍ਰੀ ਗੁਰੁ ਪੰਥ ਪ੍ਰਕਾਸ਼*: ਭੰਗੂ: ਸੀਤਲ: ੫੧੪

**੮.** *ਬਚਿਤ੍ਰ ਨਾਟਕ*: ਅਧਿ ੧: ਸ੍ਰੀ ਦਸਮ ਗ੍ਰੰਥ ਸਾਹਿਬ ਜੀ: ੪੫

**੯.** *ਸ੍ਰੀ ਗੁਰੁ ਪੰਥ ਪ੍ਰਕਾਸ਼*: ਗਿ: ਗਿਆਨ ਸਿੰਘ: ਭਾਗ ੫: ਉਤ੍ਰਾਰਧ ਬਿਸ੍ਰਾਮ ੫੦: ਪੰਨਾ ੨੪੫੮

**੧੦.** *ਸ੍ਰੀ ਗੁਰੁ ਪੰਥ ਪ੍ਰਕਾਸ਼*: ਭਾਗ ੫: ਉਤ੍ਰਾਰਧ ਬਿਸ੍ਰਾਮ ੫੦: ਪੰਨਾ ੨੪੫੯

**੧੧.** *ਸ੍ਰੀ ਗੁਰੁ ਪੰਥ ਪ੍ਰਕਾਸ਼*: ਭੰਗੂ: ਡਾ. ਬਲਵੰਤ ਸਿੰਘ (ਢਿੱਲੋਂ): ਪੰਨਾ ੩੯੨

**੧੨.** *ਸ੍ਰੀ ਗੁਰੁ ਪੰਥ ਪ੍ਰਕਾਸ਼*: ਭੰਗੂ: (ਢਿੱਲੋਂ): ਸਾਖੀ ੧੫੨: ਪੰਨਾ ੩੮੯

**੧੩.** *ਸ੍ਰੀ ਗੁਰੁ ਪੰਥ ਪ੍ਰਕਾਸ਼*: ਭੰਗੂ: (ਢਿੱਲੋਂ): ਪੰਨਾ ੩੯੩

# ਭਾਈ ਕਾਨ੍ਹ ਸਿੰਘ ਨਾਭਾ

*-ਸ. ਮਨਜਿੰਦਰ ਸਿੰਘ ਹੁਸੈਨਪੁਰ**

**ਜਾਣ-ਪਛਾਣ:** ਭਾਈ ਕਾਨ੍ਹ ਸਿੰਘ ਨਾਭਾ ਦਾ ਜਨਮ ੩੦ ਅਗਸਤ, ੧੮੬੧ ਈ. ਨੂੰ ਮਾਤਾ ਹਰਿ ਕੌਰ ਪਿਤਾ ਭਾਈ ਨਰਾਇਣ ਸਿੰਘ ਦੇ ਗ੍ਰਹਿ ਪਿੰਡ ਸਉਜਾ ਬਨੇਰਾ ਵਿਖੇ ਹੋਇਆ। ਉਨ੍ਹਾਂ ਦਾ ਅਸਲ ਪਿੰਡ ਪਿੱਥੋ ਜ਼ਿਲ੍ਹਾ ਬਠਿੰਡਾ ਅਤੇ ਉਨ੍ਹਾਂ ਦੀ ਖ਼ਾਨਦਾਨੀ ਪਰੰਪਰਾ ਮਹਾਰਾਜਾ ਰਣਜੀਤ ਸਿੰਘ ਦੇ ਮੁਸਾਹਿਬ ਬਾਬਾ ਨੌਧ ਸਿੰਘ ਜੀ ਨਾਲ ਮਿਲਦੀ ਹੈ। ਵਿਦਵਤਾ ਦੇ ਇਕ ਸੰਜੀਵ ਤੇ ਸਾਕਾਰ ਸਰੂਪ ਭਾਈ ਕਾਨ੍ਹ ਸਿੰਘ ਨਾਭਾ ਅਜਿਹੀ ਬਹੁਪੱਖੀ ਸ਼ਖ਼ਸੀਅਤ ਦੇ ਮਾਲਕ ਸਨ, ਜੋ ਕਿਸੇ ਕੌਮ ਨੂੰ ਕਦੇ ਕਦਾਈ ਹੀ ਨਸੀਬ ਹੋਇਆ ਕਰਦੇ ਹਨ। ਉਹ ਇਕ ਉੱਘੇ ਵਿਅਕਤੀ ਵੀ ਸਨ ਅਤੇ ਆਪੇ ਸਥਾਪਿਤ ਹੋਈ ਇਕ ਸੰਸਥਾ ਵੀ। ਉਨ੍ਹਾਂ ਆਪਣੇ ਜੀਵਨ-ਕਾਲ ਦੌਰਾਨ, ਪੰਜਾਬ ਦੇ ਲੋਕਾਂ ਨੂੰ ਇਹ ਅਹਿਸਾਸ ਕਰਵਾਇਆ ਕਿ ਮਾਂ-ਬੋਲੀ ਪੰਜਾਬੀ ਵਿਚ ਵੱਡੇ ਤੋਂ ਵੱਡਾ ਕਾਰਜ ਕੀਤਾ ਜਾ ਸਕਦਾ ਹੈ। ਭਾਈ ਕਾਨ੍ਹ ਸਿਘ ਨਾਭਾ ਆਪਣੇ ਸਮੇਂ (੧੮੬੧ ਤੋਂ ੧੯੩੮ ਈ.) ਦੀਆਂ ਸ਼੍ਰੋਮਣੀ ਸ਼ਖ਼ਸੀਅਤਾਂ ਵਿੱਚੋਂ ਇਕ ਸਨ। ਪੰਜਾਬੀ ਸਾਹਿਤ ਦੇ ਪਰਿਵਰਤਨ ਕਾਲ (੧੯੦੦ ਤੋਂ ੧੯੩੦ ਈ.) ਭਾਈ ਸਾਹਿਬ ਦਾ ਮਹੱਤਵਪੂਰਨ ਸਥਾਨ ਸੀ। ਇਹ ਸਾਰੇ ਤੱਥ ਇਸ ਯੁੱਗ ਪੁਰਖ ਦੀ ਵਿਦਵਤਾ ਦੇ ਸੂਚਕ ਹੀ ਨਹੀਂ, ਸਗੋਂ ਪੰਜਾਬੀਅਤ ਦੇ ਨਾਲ ਉਸ ਯੁੱਗ ਪੁਰਸ਼ ਦਾ ਸਨਮਾਨ ਕਰਨਾ ਸਾਡਾ ਸਾਰਿਆਂ ਦਾ ਨੈਤਿਕ ਫ਼ਰਜ਼ ਬਣਦਾ ਹੈ।

**ਵਿੱਦਿਆ:** ਭਾਈ ਕਾਨ੍ਹ ਸਿੰਘ ਨਾਭਾ ਨੇ ਵਿੱਦਿਆ ਭਾਵੇਂ ਕਿਸੇ ਖਾਸ ਵਿਦਿਆਲੇ ਤੋਂ ਪ੍ਰਾਪਤ ਨਹੀਂ ਕੀਤੀ, ਪਰੰਤੂ ਨਾਭੇ ਦੇ ਜਿਸ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਵਿਚ ਉਨ੍ਹਾਂ ਨੂੰ ਬਚਪਨ ਤੋਂ ਵਿੱਦਿਆ ਪ੍ਰਾਪਤੀ ਦਾ ਮੌਕਾ ਮਿਲਿਆ, ਉਹ ਅਸਥਾਨ ਉਸ ਮੌਕੇ ਬਹੁਪੱਖੀ ਗਿਆਨ ਦਾ ਪ੍ਰਮੁੱਖ ਕੇਂਦਰ ਬਣ ਚੁੱਕਾ ਸੀ। ਨਾਮ ਦੇ ਰਸੀਏ ਮਹਾਂਪੁਰਸ਼ ਬਾਬਾ ਅਜਾਪਾਲ ਸਿੰਘ ਜੀ ਨਾਲ ਸੰਬੰਧਿਤ ਉਸ ਇਤਿਹਾਸਿਕ ਗੁਰਦੁਆਰੇ ਦੇ ਪ੍ਰਮੁੱਖ ਸੇਵਾਦਾਰ ਉਸ ਸਮੇਂ, ਉਨ੍ਹਾਂ ਦੇ ਪਿਤਾ ਬਾਬਾ ਨਾਰਾਇਣ ਸਿੰਘ ਜੀ ਸਨ, ਜਿਸ ਕਰਕੇ ਬਚਪਨ ਤੋਂ ਹੀ ਬਹੁਪੱਖੀ ਵਿੱਦਿਆ ਦੁਆਰਾ ਭਾਈ ਸਾਹਿਬ ਦਾ ਦਿਮਾਗ ਰੋਸ਼ਨ ਹੁੰਦਾ ਗਿਆ ਅਤੇ ਭਲਾਈ ਤੇ ਬੁਰਾਈ ਨੂੰ ਪਰਖਣ ਦੀ ਸੋਝੀ ਪ੍ਰਾਪਤ ਹੋਈ। ਜਵਾਨੀ ਦੀ ਉਮਰੇ ਪਹੁੰਚਣ ਤਕ ਭਾਈ ਸਾਹਿਬ ਅੰਦਰ ਆਪਣੇ ਸਮਾਜ, ਦੇਸ਼ ਅਤੇ ਕੌਮ ਬਾਰੇ ਸੋਚਣ ਦੀ ਅਥਾਂਹ ਸ਼ਕਤੀ ਪੈਦਾ ਹੋ ਚੁਕੀ ਸੀ। ਉਨ੍ਹਾਂ ਦੀ ਵਿੱਦਿਆ ਅਤੇ

**ਪੀਐਚ. ਡੀ. ਖੋਜਾਰਥੀ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ.੯੭੨੮੦੨੯੩੩੫*

ਸੂਝ-ਸਿਆਣਪ ਤੋਂ ਓਰੀਐਂਟਲ ਕਾਲਜ ਲਾਹੌਰ ਦੇ ਪ੍ਰੋਫ਼ੈਸਰ ਗੁਰਮੁਖ ਸਿੰਘ, ਮਹਾਰਾਜਾ ਹੀਰਾ ਸਿੰਘ (ਰਿਆਸਤ ਨਾਭਾ) ਤੇ ਉਸ ਮੌਕੇ ਦੀਆਂ ਧਾਰਮਿਕ ਤੇ ਸਮਾਜ ਸੁਧਾਰਕ ਲਹਿਰਾਂ ਦੇ ਮੁਖੀ ਬੇਹੱਦ ਪ੍ਰਭਾਵਿਤ ਹੋਏ ਅਤੇ ਪ੍ਰਸਿੱਧ ਅੰਗਰੇਜ਼ ਵਿਦਵਾਨ ਮਿਸਟਰ ਮੈਕਾਲਫ, ਮਹਾਰਾਜਾ ਰਿਪੁਦਮਨ ਸਿੰਘ (ਰਿਆਸਤ ਨਾਭਾ) ਤੇ ਉਨ੍ਹਾਂ ਦੀ ਮਹਾਰਾਣੀ ਸਰੋਜਨੀ ਦੇਵੀ, ਸ. ਸ਼ਮਸ਼ੇਰ ਸਿੰਘ ਅਸ਼ੋਕ ਤੇ ਡਾ. ਦੇਵਿੰਦਰ ਸਿੰਘ ਵਿਦਿਆਰਥੀ ਦੇ ਭਾਈ ਸਾਹਿਬ ਪ੍ਰਮੁੱਖ ਸ਼ਿਸ਼ ਬਣੇ ਤੇ ਆਪਣੀ ਵਿਦਵਤਾ ਦੇ ਜਾਦੂ ਨਾਲ ਹੀ ਭਾਈ ਸਾਹਿਬ ਨੇ ਨਾਭੇ ਅਤੇ ਪਟਿਆਲਾ ਰਿਆਸਤਾਂ ਵਿਚ, ਕਈ ਉੱਚ ਅਹੁਦਿਆਂ 'ਤੇ ਸੇਵਾ ਕੀਤੀ।

**ਗਿਆਨ ਪ੍ਰਾਪਤੀ ਕਰਨ ਦੇ ਵਸੀਲੇ:** ਭਾਈ ਕਾਨ੍ਹ ਸਿੰਘ ਨਾਭਾ ਦੇ ਪਿਤਾ ਭਾਈ ਨਰਾਇਣ ਸਿੰਘ ਇੰਨੇ ਗੁਰਮੁਖ ਤੇ ਬਾਣੀ ਰਸੀਏ ਸਨ ਕਿ ਆਪ ਜੀ ਹਰ ਹਫਤੇ ਇਕ ਸਧਾਰਨ ਪਾਠ ਜ਼ਰੂਰ ਕਰਦੇ ਸਨ ਅਤੇ ਹਫਤੇ ਵਿਚ ਕਦੇ-ਕਦੇ ੨ ਵਾਰ ਅਖੰਡ ਪਾਠ ਵੀ ਕਰ ਦਿੰਦੇ ਸਨ। ਭਾਈ ਕਾਨ੍ਹ ਸਿੰਘ ਨਾਭਾ ਨੇ ਹੋਰ ਭਸ਼ਾਵਾਂ ਸਿੱਖਣ ਲਈ ਜਿੱਥੋਂ ਵੀ ਗਿਆਨ ਦੇ ਮੋਤੀ ਮਿਲੇ ਉਥੋਂ ਹੀ ਲੈਣ ਦਾ ਯਤਨ ਕੀਤਾ। ਪੰਜਾਬੀ ਭਾਸ਼ਾ ਅਤੇ ਸਿੱਖੀ ਸੰਬੰਧੀ ਜਾਣਕਾਰੀ ਪਿਤਾ ਨਰਾਇਣ ਸਿੰਘ ਕੋਲੋਂ ਹੀ ਮਿਲ ਗਈ ਸੀ। ਆਪ ਜੀ ਦੇ ਪਿਤਾ ਭਾਈ ਨਰਾਇਣ ਸਿੰਘ ਇੰਨੇ ਗੁਰਮੁਖ ਤੇ ਬਾਣੀ ਰਸੀਏ ਸਨ ਕਿ ਆਪ ਜੀ ਹਰ ਹਫਤੇ ਇਕ ਸਧਾਰਨ ਪਾਠ ਜ਼ਰੂਰ ਕਰਦੇ ਸਨ ਅਤੇ ਹਫਤੇ ਵਿਚ ਕਦੇ-ਕਦੇ ੨ ਵਾਰ ਅਖੰਡ ਪਾਠ ਵੀ ਕਰ ਦਿੰਦੇ ਸਨ। ਭਾਈ ਸਾਹਿਬ ਨੇ ਗਿਆਨੀ ਸੰਤ ਸਿੰਘ ਤੋਂ ਉਰਦੂ-ਫ਼ਾਰਸੀ ਦੀ ਕੁਝ ਜਾਣਕਾਰੀ ਅਤੇ ਹੋਰ ਜਾਣਕਾਰੀ ਉਰਦੂ-ਫ਼ਾਰਸੀ ਸੰਬੰਧੀ ਦਿੱਲੀ ਤੇ ਆਗਰੇ ਤੋਂ ਹਾਸਿਲ ਕੀਤੀ। ਇਸ ਤਰ੍ਹਾਂ ਭਾਈ ਸਾਹਿਬ ਨੇ ਸੰਸਕ੍ਰਿਤ, ਹਿੰਦੀ ਤੇ ਅੰਗਰੇਜ਼ੀ ਸਿਖਣ ਲਈ ਵਿਸ਼ੇਸ਼ ਉਪਰਾਲੇ ਕੀਤੇ। ਭਾਈ ਸਾਹਿਬ ਜੀ ਨੇ ਇਕ ਪਾਸੇ ਭਾਰਤੀ ਸ਼ਾਸਤਰੀ ਸੰਗੀਤ ਗਿਆਨ ਦੀਆਂ ਗਹਿਰਾਈਆਂ ਨੂੰ ਖੋਜਿਆ ਅਤੇ ਦੂਜੇ ਪਾਸੇ ਪੱਛਮੀ ਭਾਸ਼ਾਈ, ਸਾਹਿਤਕ ਵੰਨਸੁਵੰਨਤਾ ਨਾਲ ਰਿਸ਼ਤਾ ਜੋੜਿਆ। ਭਾਈ ਸਾਹਿਬ ਜੀ ਸੰਗੀਤ ਵਿਚ ਵੀ ਰੁਚੀ ਰੱਖਦੇ ਸਨ। ਸ਼ਾਸਤਰੀ ਸੰਗੀਤ ਦੇ ਆਪ ਜੀ ਬਹੁਤ ਰਸੀਏ ਸਨ ਜਾਂ ਇਸ ਤਰ੍ਹਾਂ ਵੀ ਕਿਹਾ ਜਾ ਸਕਦਾ ਹੈ ਕਿ ਰੁਚੀ ਦਾ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਰਾਗ-ਬੱਧ ਹੋਣਾ ਹੈ। ਭਾਈ ਸਾਹਿਬ ਨੇ ਸੰਗੀਤ ਵਿੱਦਿਆ ਵਾਸਤੇ ਮਹਿਰਾਜ ਦੇ ਮਹੰਤ ਗੱਜਾ ਸਿੰਘ ਨੂੰ ਗੁਰੂ ਧਾਰਨ ਕੀਤਾ ਅਤੇ ਗੱਜਾ ਸਿੰਘ ਜੀ ਸੰਗੀਤਾਚਾਰੀਆ ਤੇ ਪਟਿਆਲਾ ਦਰਬਾਰ ਦੇ ਸਨਮਾਨਿਤ ਸੰਗੀਤਕਾਰ ਸਨ। ਭਾਈ ਸਾਹਿਬ ਦੀ ਅਵਾਜ਼ ਬੜੀ ਸੁਰੀਲੀ ਸੀ ਜੋ ਗਾਉਣ ਲਈ ਢੁਕਵੀਂ ਸੀ। ਆਪ ਨੇ ਸਿਤਾਰ ਵਜਾਉਣ ਦੀ ਸਿੱਖਿਆ ਵੀ ਲਈ ਹੋਈ ਸੀ ਅਤੇ ਆਪ ਜੀ ਮੰਨੇ ਪ੍ਰਮੰਨੇ ਸੰਗੀਤਕਾਰਾਂ ਦੀਆਂ ਮਹਿਫ਼ਲਾਂ ਵਿਚ ਵੀ ਜਾਂਦੇ ਅਤੇ ਸੰਗੀਤ ਸੰਬੰਧੀ ਵਿਚਾਰਾਂ ਕਰਦੇ ਸਨ। ਅਸੀਂ ਇਹ ਗੱਲ ਪੂਰੇ ਵਿਸ਼ਵਾਸ ਨਾਲ

ਤਾਂ ਨਹੀਂ ਕਹਿ ਸਕਦੇ ਪਰ ਉਨ੍ਹਾਂ ਬਾਰੇ ਪੜ੍ਹ ਕੇ ਇਹ ਜਾਣਕਾਰੀ ਜ਼ਰੂਰ ਮਿਲਦੀ ਹੈ ਕਿ ਉਨ੍ਹਾਂ ਦਾ ਉਦੇਸ਼ ਬਹੁਭਾਸ਼ਾਈ ਗਿਆਨ ਪ੍ਰਾਪਤ ਕਰ ਕੇ ਮਨੁੱਖੀ ਜੀਵਨ ਨੂੰ ਧਰਮ ਦੇ ਫ਼ਲਸਫ਼ੇ ਉੱਪਰ ਕੇਂਦਰਿਤ ਕਰਨਾ ਹੈ। ਭਾਈ ਕਾਨ੍ਹ ਸਿੰਘ ਨਾਭਾ ਪ੍ਰੰਪਰਾਗਤ ਸਕੂਲੀ ਜਾਂ ਦੁਨਿਆਵੀ ਵਿਸ਼ਿਆਂ ਉੱਪਰ ਸਮਾਂ ਖਰਾਬ ਨਹੀਂ ਕਰਨਾ ਚਾਹੁੰਦੇ ਸਨ। ਆਪ ਜੀ ਵਿੱਦਿਆ ਨੂੰ ਸਮਾਜ ਦੇ ਵਿਕਾਸ ਦਾ ਮੂਲ ਆਧਾਰ ਮੰਨਦੇ ਸਨ। ਵਿੱਦਿਆ ਬਾਰੇ ਉਨ੍ਹਾਂ ਦੀ ਸੋਚ ਸਮਝ ਦਾ ਪਤਾ ੧੯੩੧ ਈ. ਵਿਚ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਹੋਈ ੨੧ਵੀਂ ਸਿੱਖ ਵਿੱਦਿਅਕ ਕਾਨਫਰੰਸ ਦੇ ਪ੍ਰਧਾਨਗੀ ਭਾਸ਼ਣ ਵਿਚ ਕਹੀਆਂ ਗੱਲਾਂ ਤੋਂ ਭਲੀਭਾਂਤ ਪਤਾ ਲੱਗ ਜਾਂਦਾ ਹੈ। ਇਕ ਥਾਂ ਭਾਈ ਸਾਹਿਬ ਵਿੱਦਿਆ ਦੇ ਮਹੱਤਵ ਦਾ ਸਾਰ-ਤੱਤ ਕੁਝ ਹੀ ਸ਼ਬਦਾਂ ਵਿਚ ਉਜਾਗਰ ਕਰ ਦਿੰਦੇ ਹਨ: "ਵਿਦਵਾਨ ਲੋਕ ਹੀ ਸੰਸਾਰ ਵਿਚ ਸਭ ਦੇ ਸਿਰ 'ਤੇ ਵਿਰਾਜਦੇ ਹਨ ਅਰ ਵਿਦਿਆ ਤੋਂ ਖਾਲੀ ਪੈਰਾਂ ਹੇਠ ਲਿਤਾੜੇ ਜਾਂਦੇ ਹਨ। ਵਿੱਦਿਆ ਸਮਾਨ ਕੋਈ ਬਲ ਅਤੇ ਸ਼ਕਤੀ ਨਹੀਂ, ਇਸ ਅੱਗੇ ਸਭ ਨੂੰ ਸਿਰ ਝੁਕਾਉਣਾ ਪੈਂਦਾ ਹੈ। ਭਾਰਤ ਦੇਸ਼ ਜਦ ਤਕ ਵਿੱਦਿਆ ਦਾ ਕੇਂਦਰ ਰਿਹਾ ਤਾਂ ਵਿਦੇਸ਼ੀ ਲੋਕ ਇਸ ਨੂੰ ਆਪਣਾ ਗੁਰੂ ਮੰਨ ਕੇ ਵਿੱਦਿਆ ਪਾਉਣ ਲਈ ਵਿਦਿਆਰਥੀ ਹੋ ਕੇ ਇੱਥੇ ਆਉਂਦੇ ਰਹੇ, ਅਰ ਜਦ ਵਿੱਦਿਆ ਤੋਂ ਬੇਮੁਖ ਹੋ ਗਿਆ ਤਾਂ ਸਾਰੀ ਮਹਿਮਾ ਖੋ ਬੈਠਾ ਅਤੇ ਹੋਰਨਾਂ ਦਾ ਮੁਹਤਾਜ ਹੋ ਗਿਆ।"

**ਸ਼ਖ਼ਸੀਅਤ:** ਭਾਈ ਕਾਨ੍ਹ ਸਿੰਘ ਨਾਭਾ ਪੰਜਾਬ ਦਾ ਉਹ ਮਹਾਨ ਸਪੂਤ ਸੀ ਜਿਸਨੇ ਆਪਣੇ ਗੁਣਾਂ ਕਾਰਨ ਅੰਤਰਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਕੀਤੀ। ਭਾਈ ਸਾਹਿਬ ਜੀ ਦੀ ਸ਼ਖ਼ਸੀਅਤ ਵਿਚ ਬਹੁਤ ਸਾਰੇ ਤੱਤ ਆਪਣੇ ਜੋਬਨ ਵਿਚ ਵਿਆਪਕ ਦਿਖਾਈ ਦਿੰਦੇ ਹਨ, ਕਿਧਰੇ ਕੋਈ ਕਾਣ ਨਜ਼ਰ ਨਹੀਂ ਆਉਂਦੀ। ਸਿੱਖੀ ਦੇ ਪਰਿਵੇਸ ਵਿਚ ਭਾਈ ਕਾਨ੍ਹ ਸਿੰਘ ਨੂੰ ਉਹੀ ਥਾਂ ਦੇਣੀ ਬਣਦੀ ਹੈ, ਜੋ ਇਸਲਾਮੀ ਪਰਿਵੇਸ ਵਿਚ ਅਤੇ ਪਾਕਿਸਤਾਨ ਦੇ ਸੰਬੰਧ ਵਿਚ ਡਾ. ਇਕਬਾਲ ਨੂੰ ਦਿੱਤੀ ਜਾਂਦੀ ਹੈ। ਦੋਹਾਂ ਵਿਚ ਇਕ ਸਾਂਝ ਹੋਰ ਵੀ ਹੈ ਕਿ ਇਹ ਦੋਵੇਂ ਆਪਣੇ ਧਰਮ ਨਾਲ ਡੂੰਘਾ ਮੋਹ ਰੱਖਦੇ ਸਨ। ਭਾਈ ਕਾਨ੍ਹ ਸਿੰਘ ਦਾ ਜੀਵਨ ਘੜੀ ਵਾਂਗ ਸਦਾ ਨਿਯਮਤ ਟੋਰ ਟੁਰਨ ਦਾ ਆਦੀ ਸੀ। ਉਨ੍ਹਾਂ ਦਾ ਕੰਮ ਕਰਨ ਦਾ ਵੇਲਾ, ਆਉਣ ਦਾ ਮੌਕਾ ਉਨ੍ਹਾਂ ਨਹੀਂ ਉਪਜਣ ਦਿੱਤਾ। ਉਨ੍ਹਾਂ ਦੀ ਸਤਿਗੁਰੂ ਅੱਗੇ ਸਦਾ ਇਹੋ ਅਰਦਾਸ ਰਹਿੰਦੀ ਸੀ ਕਿ ਉਸ ਦਾ ਅੰਤ ਸਮਾਂ ਆਵੇ ਤਾਂ ਉਸ ਨੂੰ ਅੱਡੀਆਂ ਨਾ ਰਗੜਨੀਆਂ ਪੈਣ। ਕਿਹਾ ਜਾਂਦਾ ਹੈ ਕਿ ਗੁਰੂ ਆਪਣੇ ਸਿੱਖ ਦੀ ਹਰ ਬੇਨਤੀ ਮੰਨ ਲੈਂਦਾ ਹੈ, ਉਨ੍ਹਾਂ ਦੀ ਬੇਨਤੀ ਵੀ ਮੰਨੀ ਜਾਂਦੀ ਹੈ।

**ਜਾਤ-ਪਾਤ ਸੰਬੰਧੀ ਭਾਈ ਕਾਨ੍ਹ ਸਿੰਘ ਨਾਭਾ ਜੀ ਦੇ ਵਿਚਾਰ:** ਭਾਈ ਕਾਨ੍ਹ ਸਿੰਘ ਨਾਭਾ ਦੇ ਤਾਇਆ ਇੰਦਰ ਸਿੰਘ ਦਾ ਸੀਰੀ ਜੋ ਰਵਿਦਾਸੀਏ ਜਾਤ ਨਾਲ ਸੰਬੰਧਿਤ ਸੀ। ਸੀਰੀ ਇਕ ਦਿਨ ਕੰਮ 'ਤੇ ਨਾ ਆਇਆ ਤਾਂ ਤਾਇਆ ਇੰਦਰ

ਸਿੰਘ ਸੀਰੀ ਨੂੰ ਦੇਖਣ ਉਸ ਦੇ ਘਰ ਚਲਾ ਗਿਆ। ਸੀਰਨ ਵੇਖ ਕੇ ਹੈਰਾਨ ਰਹਿ ਗਈ ਕਿ ਉੱਚੀ ਜਾਤ ਦਾ ਜ਼ਿੰਮੀਦਾਰ ਸਾਡੇ ਘਰ ਕਿਵੇਂ ਆ ਗਿਆ? ਕਿਉਂਕਿ ਇਹ ਪਹਿਲੀ ਵਾਰ ਹੋਇਆ ਸੀ ਕਿ ਕੋਈ ਜ਼ਿੰਮੀਦਾਰ ਕਿਸੇ ਰਵਿਦਾਸੀਏ ਦੇ ਵਿਹੜੇ ਵਿਚ ਆਇਆ ਤੇ ਦੁਧ ਵਗੈਰਾ ਛਕਿਆ ਸੀ ਅਤੇ ਇਹ ਗੱਲ ਪੂਰੇ ਪਿੰਡ ਵਿਚ ਅੱਗ ਦੇ ਭਬੂਕੇ ਵਾਂਗ ਫੈਲ ਗਈ। ਕੁਦਰਤੀ ਹੀ ਭਾਈ ਕਾਨ੍ਹ ਸਿੰਘ ਨਾਭਾ ਵੀ ਨਾਭੇ ਤੋਂ ਖੇਤ ਵਾਲੀ ਕੋਠੀ ਵਿਚ ਆਏ ਹੋਏ ਸਨ ਤੇ ਪਿੰਡ ਦੇ ਮੋਹਤਬਰ ਬੰਦੇ ਉਨ੍ਹਾਂ ਕੋਲ ਆ ਗਏ। ਭਾਈ ਸਾਹਿਬ ਨੇ ਸੋਚਿਆ ਕਿ ਕਿਸੇ ਸਾਂਝੇ ਮਸਲੇ 'ਤੇ ਕੋਈ ਰਾਇ ਲੈਣ ਲਈ ਆਏ ਹਨ ਤੇ ਬੈਠਣ ਆਦਿ ਦਾ ਇੰਤਜ਼ਾਮ ਕੀਤਾ ਗਿਆ। ਪਰ ਉਹ ਬੋਲੇ, "ਭਾਈ ਸਾਹਿਬ, ਇੰਦਰ ਸਿੰਘ ਨੇ ਭਾਰੀ ਅਨਰਥ ਕਰ ਦਿੱਤਾ!" ਤੇ ਉਨ੍ਹਾਂ ਨੇ ਸਾਰਾ ਕਿੱਸਾ ਕਹਿ ਸੁਣਾਇਆ। ਭਾਈ ਸਾਹਿਬ ਕੁਝ ਪਲ ਚੁਪ ਰਹੇ, ਫੇਰ ਨਾਪੇ-ਤੋਲੇ ਸ਼ਬਦਾਂ ਵਿਚ ਅਤੇ ਆਪਣੇ ਵਿਸ਼ੇਸ਼ ਭਾਸ਼ਾਈ ਅੰਦਾਜ਼ ਵਿਚ ਬੋਲੇ, "ਇੰਦਰ ਸਿੰਘ ਦੀ ਅਣਗਹਿਲੀ ਹੈ, ਆਪ ਲੋਕਾਂ ਦੀ ਅਗਿਆਨਤਾ ਹੈ!"

ਲੋਕ ਹੈਰਾਨ-ਪਰੇਸ਼ਾਨ ਜਿਹੇ ਹੋ ਕੇ ਬੋਲੇ, "ਭਾਈ ਸਾਹਿਬ, ਤੁਹਾਡੀ ਗੱਲ ਸਾਨੂੰ ਸਮਝ ਨਹੀਂ ਆਈ!"

ਉਹ ਕਹਿਣ ਲੱਗੇ, "ਤੁਹਾਡੀ ਗੱਲ ਤੋਂ ਲਗਦਾ ਹੈ, ਇੰਦਰ ਸਿੰਘ ਨੇ ਸਫਾਈ ਦਾ ਖਿਆਲ ਨਹੀਂ ਰੱਖਿਆ। ਉਸ ਨੇ ਇਹ ਬਹੁਤ ਵੱਡੀ ਅਣਗਹਿਲੀ ਦਿਖਾਈ। ਤੁਹਾਨੂੰ ਰਵਿਦਾਸੀਆਂ ਦੇ ਘਰੋਂ ਉਹਦੇ ਦੁੱਧ ਪੀਣ ਦਾ ਇਤਰਾਜ਼ ਹੈ। ਇਹ ਅਗਿਆਨਤਾ ਹੈ। ਉਹੋ ਇਸਤਰੀ ਲਿਆਉ, ਉਹੋ ਗਊ ਲਿਆਉ, ਉਹੋ ਬਰਤਨ ਲਿਆਉ; ਮੈਂ ਇਸਤਰੀ ਦੇ ਹੱਥ, ਗਊ ਦੇ ਥਨ ਤੇ ਬਰਤਨ ਚੰਗੀ ਤਰ੍ਹਾਂ ਸਾਫ ਕਰਵਾ ਲਵਾਂਗਾ ਤੇ ਤੁਹਾਡੇ ਸਾਹਮਣੇ ਦੁੱਧ ਪੀ ਲਵਾਂਗਾ! ਮੂਲ ਗੱਲ ਸਫਾਈ ਹੈ, ਜਾਤਪਾਤ ਤੇ ਭਿੱਟ ਵਗ਼ੈਰਾ ਦਾ ਸੱਚੀ ਸਿੱਖੀ ਦੀ ਸਿੱਖਿਆ ਵਿਚ ਕੋਈ ਸਥਾਨ ਨਹੀਂ।"

**ਸਾਹਿਤ ਨੂੰ ਭਾਈ ਕਾਨ੍ਹ ਸਿੰਘ ਨਾਭਾ ਦੀ ਦੇਣ:** ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰਮਤਿ, ਰਾਜਨੀਤੀ, ਵਿੱਦਿਆ, ਸਮਾਜ ਭਲਾਈ, ਅਲੰਕਾਰ, ਛੰਦ, ਕੋਸ਼ ਤੇ ਇਤਿਹਾਸ ਆਦਿ ਕਾਫੀ ਵਿਸ਼ਿਆਂ ਉੱਪਰ ਲਿਖਿਆ ਹੈ। ਭਾਈ ਕਾਨ੍ਹ ਸਿੰਘ ਨਾਭਾ ਦੀ ਦ੍ਰਿਸ਼ਟੀ ਵਿਸ਼ਵਵਿਆਪੀ ਆਦਰਸ਼ਵਾਦੀ ਅਤੇ ਵਿਗਿਆਨਕ ਰਹੀ ਹੈ। ਆਪ ਜੀ ਨੇ ਇਤਿਹਾਸ ਨੂੰ ਮਿਥਿਹਾਸ ਨਾਲੋਂ ਵੱਖਰਾ ਕਰ ਕੇ ਵੇਖਿਆ ਭਾਈ ਕਾਨ੍ਹ ਸਿੰਘ ਨਾਭਾ ਨੇ ਆਪਣੇ ਅਧਿਐਨ ਵਿਚ ਸਿੱਖ ਇਤਿਹਾਸ ਦੀ ਦੁਆਰਾ ਤੋਂ ਵਿਆਖਿਆ ਕੀਤੀ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਸ. ਰਤਨ ਸਿੰਘ ਭੰਗੂ, ਗਿਆਨੀ ਗਿਆਨ ਸਿੰਘ, ਭਾਈ ਸੰਤੋਖ ਸਿੰਘ ਅਤੇ ਹੋਰ ਇਤਿਹਾਸਕਾਰਾਂ ਦੇ ਗ੍ਰੰਥਾਂ ਨੂੰ ਆਧਾਰ ਬਣਾਇਆ ਹੈ ਅਤੇ ਨਾਲ ਹੀ ਜੋ ਇਤਿਹਾਸ ਗੁਰੂ ਆਸ਼ੇ ਅਨੁਸਾਰ ਨਹੀਂ ਹੈ ਉਨ੍ਹਾਂ ਕਹਾਣੀਆਂ ਆਦਿ ਦਾ ਖੰਡਨ ਕੀਤਾ ਹੈ। ਭਾਈ ਕਾਨ੍ਹ ਸਿੰਘ ਨਾਭਾ ਆਪਣੀ ਪੜ੍ਹਾਈ ਸਮੇਂ ਤੋਂ

ਹੀ ਸਾਹਿਤ ਵਿਚ ਰੁਚੀ ਰੱਖਣ ਲੱਗ ਪਏ ਸਨ। ਆਪ ਜੀ ਦਾ ਸਾਹਿਤਕ ਸਫ਼ਰ ਕਵਿਤਾ ਲਿਖਣ ਨਾਲ ਸ਼ੁਰੂ ਹੁੰਦਾ ਹੈ। ਆਪ ਜੀ ਨੇ ਕਵਿਤਾ ਲਿਖਣ ਦਾ ਅਭਿਆਸ ਭਾਈ ਭਗਵਾਨ ਸਿੰਘ (ਦੁੱਗਲ) ਕੋਲੋਂ ਕੀਤਾ ਜੋ ਪਿੰਗਲ ਦੇ ਮਾਹਰ ਸਨ। ਉਨ੍ਹਾਂ ਦੀ ਸਮੁੱਚੀ ਸਾਹਿਤਕ ਰਚਨਾ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ ਪਹਿਲਾ ਉਨ੍ਹਾਂ ਨੇ ਪਰੰਪਰਾਵਾਦੀ ਰਿਵਾਜ ਅਨੁਸਾਰ ਬ੍ਰਜੀ ਭਾਸ਼ਾ ਦੇ ਅਨੁਸਾਰ ਕੀਤਾ ਹੈ। ਅਗਲਾ ਪੜਾਅ ਧਾਰਮਿਕ ਸਾਹਿਤ ਦਾ ਆਉਂਦਾ ਹੈ। ਇਸ ਪੜਾਅ ਵਿਚ ਲਾਹੌਰ ਜਾਂ ਕੇ ਉਨ੍ਹਾਂ ਨੇ ਸਿੱਖ ਧਰਮ ਦੇ ਪ੍ਰਚਾਰ ਅਤੇ ਭਾਈਚਾਰਕ ਸੁਧਾਰ ਸੰਬੰਧੀ ਆਪਣੀ ਕਲਮ ਚੁੱਕੀ ਅਤੇ ਪ੍ਰੋ. ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ ਤੇ ਬਾਬੂ ਤੇਜਾ ਸਿੰਘ ਆਦਿ ਨਾਲ ਮਿਲ ਕੇ ਪੁਸਤਕਾਂ ਲਿਖਣੀਆਂ, ਛਾਪਣੀਆਂ ਤੇ ਸੰਪਾਦਤ ਕਰਨੀਆਂ ਅਰੰਭ ਕੀਤੀਆਂ ਸਨ। ਭਾਈ ਸਾਹਿਬ ਮੁਢ ਵਿਚ ਖਾਲਸਾ ਦੀਵਾਨ ਲਾਹੌਰ ਦੇ ਅਸੂਲਾਂ ਦੇ ਧਾਰਨੀ ਰਹੇ ਤੇ ਪੰਚ ਖਾਲਸਾ ਭਸੌੜ ਦੇ ਨਿਯਮਾਂ ਦਾ ਪ੍ਰਚਾਰ ਕਰਦੇ ਰਹੇ। ਆਪ ਜੀ ਦੀ ਪੁਸਤਕ ਹਜੂਰੀ ਸਾਥੀ ਦਾ ਮੁੱਖ ਬੰਦ ਅਕਾਲੀ ਕੌਰ ਸਿੰਘ ਨਾਭਾ ਨੇ ਲਿਖਿਆ। ਇਸ ਤੋਂ ਇਲਾਵਾ ਆਪ ਨੇ ਮੱਧਕਾਲੀਨ ਪੰਜਾਬੀ ਸਾਹਿਤ ਦੇ ਕੁਝ ਮਸ਼ਹੂਰ ਗ੍ਰੰਥਾਂ ਵਿਚ ਕੁਝ ਸਾਖੀਆਂ ਬਾਰੇ ਟਿੱਪਣੀਆਂ ਕੀਤੀਆਂ ਹਨ, ਜਿਵੇਂ:( ਗੁਰ ਬਿਲਾਸ ਪਾਤਸ਼ਾਹੀ ੬, ਗੁਰ ਬਿਲਾਸ ਪਾਤਸ਼ਾਹੀ ੧੦, ਗੁਰਪ੍ਰਤਾਪ ਸੂਰਜ ਗ੍ਰੰਥ, ਨਾਨਕ ਪ੍ਰਕਾਸ਼, ਸੌ ਸਾਖੀ, ਜਨਮ ਸਾਖੀਆਂ ਤੇ ਰਹਿਤਨਾਮੇ ਆਦਿ)। ਸੋ ਇਨ੍ਹਾਂ ਉਪਰੋਕਤ ਵੇਰਵਿਆਂ ਤੋਂ ਪਤਾ ਚਲਦਾ ਹੈ ਕਿ ਭਾਈ ਸਾਹਿਬ ਦਾ ਸਾਹਿਤਕ ਜੀਵਨ ਸਿੰਘ ਸਭਾ ਲਾਹੌਰ ਦੇ ਅਸਰ ਹੇਠ ਸ਼ੁਰੂ ਹੋਇਆ ਹੈ, ਜਿਸਦੀ ਮੋਹਰ ਉਨ੍ਹਾਂ ਦੀਆਂ ਲਿਖਤਾਂ ਉੱਤੇ ਥਾਂ ਪੁਰ ਥਾਂ ਲੱਗੀ ਪਈ ਹੈ। ਆਪ ਜੀ ਦੀਆਂ ਪੁਸਤਕਾਂ ਵਿਚ ਸਿੱਖ ਧਰਮ ਦੀ ਖੋਜ, ਗੁਰਬਾਣੀ ਵਿਆਖਿਆ, ਸਮਾਜ ਸੁਧਾਰ, ਇਤਿਹਾਸ ਕਾਵਿ ਆਲੋਚਨਾ ਆਦਿ ਵਿਸ਼ਿਆਂ ਉੱਤੇ ਕੰਮ ਕੀਤਾ ਮਿਲਦਾ ਹੈ। ਇਸ ਤੋਂ ਇਲਾਵਾ ਆਪ ਨੇ ਕੁਝ ਸਮਾਜ-ਸੁਧਾਰਕ ਰਚਨਾਵਾਂ ਵੀ ਕੀਤੀਆਂ ਜਿਵੇਂ: ਠੱਗ ਲੀਲਾ ਤੇ ਸ਼ਰਾਬ ਨਿਸ਼ੇਧ ਪੁਸਤਕਾਂ ਤੋਂ ਇਲਾਵਾ ਬਹੁਤ ਸਾਰੀਆ ਕਵਿਤਾਵਾਂ ਜੋ ਵੱਖ-ਵੱਖ ਅਖ਼ਬਾਰਾਂ ਵਿਚ ਛਪਦੀਆਂ ਰਹੀਆਂ ਸਮਾਜ-ਸੁਧਾਰ ਲਈ ਲਿਖੀਆਂ। ਵਿਦਿਆਰਥੀਆਂ ਤੇ ਸਾਹਿਤ ਪ੍ਰੇਮੀਆਂ ਲਈ ਆਪ ਜੀ ਨੇ ਕਵੀ ਨੰਦ ਦਾਸ ਜੀ ਦੇ ਤਿਆਰ ਕੀਤੇ ਪ੍ਰਸਿੱਧ ਕੋਸ਼ਾਂ 'ਅਨੇਕਾਰਥ ਕੋਸ਼' ਤੇ 'ਨਾਮਮਾਲਾ ਕੋਸ਼' ਦੀ ਸੁਧਾਈ ਕੀਤੀ ਤੇ ਲੋੜ ਅਨੁਸਾਰ ਵਾਧੇ-ਘਾਟੇ ਕੀਤੇ। ਪੰਜਾਬੀ ਕੋਸ਼ਕਾਰੀ ਵਿਚ ਵਿਸ਼ਵਕੋਸ਼ ਦੇ ਨਾਂ ਨਾਲ ਪਛਾਣੀ ਜਾਣ ਵਾਲੀ ਪਹਿਲੀ ਕਿਰਤ ਭਾਈ ਕਾਨ੍ਹ ਸਿੰਘ ਨਾਭਾ ਦੁਆਰਾ ਰਚਿਤ 'ਗੁਰਸ਼ਬਦ ਰਤਨਾਕਰ ਮਹਾਨਕੋਸ਼' ਹੈ।

**ਸਿੱਖ ਕੌਮ ਨੂੰ ਅਜ਼ਾਦ ਦੇਖਣ ਦੇ ਚਾਹਵਾਨ: ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ:** ਕੌਮ ਕੋਈ ਭੀ ਸੰਸਾਰ ਪੁਰ ਸੁਤੰਤਰ ਹੋਏ ਬਿਨਾਂ ਪੂਰੀ ਉੱਨਤੀ ਨਹੀਂ

ਕਰ ਸਕਦੀ। ਜਦ ਤੋੜੀ ਕੋਈ ਕੌਮ ਦੀ ਸ਼ਾਖ ਬਣ ਕੇ ਰਹੀ ਹੈ, ਤਦ ਤੋੜੀ ਗ਼ੁਲਾਮੀ ਦੀ ਦਸ਼ਾ ਵਿਚ ਰਹੀ ਹੈ। ਔਰ ਵਾਧੇ ਦੇ ਥਾਂਉ ਘਾਟਾ ਹੁੰਦਾ ਰਹਿਆ ਹੈ। ਅਸੀਂ ਤਜਰਬੇ ਨਾਲ ਵੇਖਿਆ ਹੈ ਕਿ ਹਿੰਦੂ ਕੌਮ ਨਾਲ ਇਕ-ਮਿਕ ਹੋਣ ਕਰਕੇ ਸਿੱਖਾਂ ਦੀ ਭਾਰੀ ਹਾਨੀ ਹੋਈ ਹੈ ਔਰ ਨਿਤ ਹੋ ਰਹੀ ਹੈ।"

**ਭਾਈ ਕਾਨ੍ਹ ਸਿੰਘ ਨਾਭਾ ਜੀ ਦੀਆਂ ਰਚਨਾਵਾਂ:** ਭਾਈ ਕਾਨ੍ਹ ਸਿੰਘ ਨਾਭਾ ਦੀਆਂ ਰਚਨਾਵਾਂ ਦੀ ਗਿਣਤੀ ੩੧ ਤਕ ਪਹੁੰਚ ਜਾਂਦੀ ਹੈ ਅਤੇ ਰਚਨਾ ਕਾਲ ੧੮੮੪ ਈ. ਤੋਂ ੧੯੩੮ ਤਕ ਜੋ ਕਿ ੫੪ ਵਰ੍ਹੇ ਬਣਦਾ ਹੈ। ਰਚਨਾਵਾਂ ਇਸ ਪ੍ਰਕਾਰ ਹਨ:

ਰਾਜ ਧਰਮ ੧੮੮੪
ਜੈਮਨੀ ਅਸ਼ਵਮੇਧ ੧੮੯੦
ਨਾਟਕ ਭਾਵਾਅਰਥ ਦੀਪਿਕਾ ੧੮੯੭
ਹਮ ਹਿੰਦੂ ਨਹੀਂ ੧੮੯੮
ਗੁਰੁਮਤ ਪ੍ਰਭਾਕਰ ੧੮੯੮
ਗੁਰੁਮਤ ਸੁਖਾਕਰ ੧੮੯੮
ਗੁਰੁ ਗਿਰਾ ਕਸੌਟੀ ੧੮੯੯
ਸਮਸਯਾ ਪੂਰਤੀ ੧੮੯੯
ਠਗ ਲੀਲਾ ੧੮੯੯
ਸਦ ਪਰਮਾਰਥ ੧੯੦੧
ਬ੍ਰਿਜ ਸਵਾਮੀ ਧਰਮ ੧੯੦੧
ਛੀਪਾ ਸ਼ਬਦ ਕੀ ਉਤਪਤੀ ੧੯੩੦
ਪ੍ਰਧਾਨਗੀ ਭਾਸ਼ਣ ੧੯੩੧
ਨਾਮਮਾਲਾ ਕੋਸ਼ ੧੯੩੮
ਟੀਕਾ ਵਿਸ਼ਨੂੰ ਪੁਰਾਣ ੧੯੦੨
ਪਹਾੜ ਯਾਤਰਾ ੧੯੦੬
ਘਰ ਦੀ ਜੁਗਤ ੧੯੦੬
ਸ਼ਰਾਬ ਨਿਸ਼ੇਧ ੧੯੦੭
ਵਲਾਇਤ ਯਾਤਰਾ ੧੯੦੭-੧੯੧੦
ਜੋਤਿਸ਼ ਗ੍ਰੰਥ ਤਾਰਾ ਵਿਗਿਆਨ ਬਾਰੇ ੧੯੧੧
ਗੁਰੁਛੰਦ ਦਿਵਾਕਰ ੧੯੨੪
ਰੂਪਦੀਪ ਪਿੰਗਲ ੧੯੨੫
ਅਨੇਕਾਰਥ ਕੋਸ਼ ੧੯੨੫
ਗੁਰੁਸ਼ਬਦ ਅਲੰਕਾਰ ੧੯੨੬
ਉਕਤਿ ਬਿਲਾਸ ੧੯੨੭
ਗੁਰੁਸ਼ਬਦ ਰਤਨਾਕਰ ਮਹਾਨਕੋਸ਼ ੧੯੩੦
ਇਤਿਹਾਸ ਬਾਗੜੀਆਂ ੧੯੩੬
ਗੁਰੁਮਤ ਮਾਰਤੰਡ ੧੯੬੨

ਭਾਈ ਕਾਨ੍ਹ ਸਿੰਘ ਨਾਭਾ ਦੀਆਂ ਪੁਸਤਕਾਂ ਵਿੱਚੋਂ ਸਭ ਵਧੇਰੇ ਭਰੋਸੇਯੋਗ ਹਵਾਲਾ 'ਗੁਰਸ਼ਬਦ ਰਤਨਾਕਰ ਮਹਾਨਕੋਸ਼ ਵਿੱਚੋਂ ਦਿੱਤਾ ਜਾਂਦਾ ਹੈ। 'ਮਹਾਨ ਕੋਸ਼' ਵਿੱਚੋਂ ਹੀ ਵਿਦਵਾਨ, ਵਿਆਖਿਆਕਾਰ, ਵਿਦਿਆਰਥੀ ਤੇ ਇਤਿਹਾਸਕਾਰ ਉਦਾਹਰਨਾਂ ਆਦਿ ਦੇਣ ਲਈ ਹਵਾਲੇ ਵਰਤਦੇ ਹਨ।

ਅੰਤ ਵਿਚ ਕਿਹਾ ਜਾ ਸਕਦਾ ਹੈ ਕਿ ਭਾਈ ਸਾਹਿਬ ਸਿੱਖ ਧਰਮ ਵਿਚ ਪੈਦਾ ਹੋਣ ਵਾਲੇ ਚੇਤੰਨ ਤੇ ਜਾਗਰੂਕ ਸਿੱਖ ਵਿਦਵਾਨ ਸਨ, ਜਿਨ੍ਹਾਂ ਨੇ ਅੰਦਰੂਨੀ ਅਤੇ ਬਾਹਰੀ ਪ੍ਰਭਾਵਾਂ ਦਾ ਆਪਣੀ ਕਲਮ ਨਾਲ ਡਟ ਕੇ ਮੁਕਾਬਲਾ ਕੀਤਾ। ਰਚਨਾਵਾਂ ਦੀ ਗਿਣਤੀ ਉਨ੍ਹਾਂ ਦੀ ਸ਼ਖ਼ਸੀਅਤ ਦੇ ਬਹੁਪਸਾਰੀ ਹੋਣ ਦਾ ਸਬੂਤ ਦਿੰਦੀ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਵਿਦੇਸ਼ੀ ਖੋਜਕਾਰਾਂ ਨੂੰ ਸਿੱਖ ਧਰਮ ਬਾਰੇ ਲਿਖਣ ਲਈ

ਉਤਸ਼ਾਹਿਤ ਕੀਤਾ, ਜਿਸ ਤੋਂ ਸਿੱਖ ਧਰਮ ਵਰਗੀਆਂ ਵੱਡ-ਅਕਾਰੀ ਕਿਰਤਾਂ ਹੋਂਦ ਵਿਚ ਆਈਆਂ।

**ਲੇਖ:**

ਭਾਈ ਕਾਨ੍ਹ ਸਿੰਘ ਨਾਭਾ ਨੇ ਆਪਣੇ ਜੀਵਨ-ਕਾਲ ਦੌਰਾਨ ਵੱਖ-ਵੱਖ ਸਮੇਂ ਆਪਣੇ ਸਮਕਾਲੀ ਅਖ਼ਬਾਰਾਂ ਮੈਗਜ਼ੀਨਾਂ ਲਈ ਪੰਜਾਬੀ ਤੇ ਅੰਗਰੇਜ਼ੀ ਭਾਸ਼ਾ ਵਿਚ ਨਿਬੰਧ ਲਿਖੇ ਜੋ ਵੱਖ-ਵੱਖ ਮੈਗਜ਼ੀਨਾਂ ਜਿਵੇਂ ਕਿ ਸਤਿਜੁਗ, ਰਣਜੀਤ ਨਗਾਰਾ, ਫੁਲਵਾੜੀ, ਬੀਰ ਸਰਹੱਦੀ ਤੇ ਖਾਲਸਾ ਆਦਿ ਵਿਚ ਛਪੇ ਸਨ। ਇਨ੍ਹਾਂ ਲੇਖਾਂ ਵਿਚ ਕਵੀਆਂ ਲਈ ਜ਼ਰੂਰੀ ਗੱਲਾਂ, ਰਣਜੀਤ ਨਗਾਰਾ, ਤਰਣ ਤਾਰਣ ਸਾਹਿਬ, ਮਹਾਂਕਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਸਿੱਖ ਧਰਮ, ਸੂਕੇ ਹਰੇ ਕੀਏ ਖਿਨ ਮਾਹੇ, ਇਤਿਹਾਸ ਹੋਲਾ ਮਹੱਲਾ ਅਤੇ ਇਤਿਹਾਸ ਨਾਂ ਦੇ ਮਹੱਤਵਪੂਰਨ ਪੰਜਾਬੀ ਨਿਬੰਧ ਹਨ। ਇਨ੍ਹਾਂ ਸਾਰੇ ਨਿਬੰਧਾਂ ਨੂੰ ਰਵਿੰਦਰ ਕੌਰ ਰਵੀ ਨੇ ਪੁਸਤਕ ਦੇ ਰੂਪ ਵਿਚ ਨਵਯੁਗ ਪਬਲਿਸ਼ਰਜ, ਦਿੱਲੀ ਤੋਂ ੨੦੦੮ ਈ. ਵਿਚ 'ਬਿਖਰੇ ਮੋਤੀ' ਟਾਈਟਲ ਹੇਠ ਪ੍ਰਕਾਸ਼ਿਤ ਕਰਵਾਇਆ ਹੈ। ਇਸ ਪੁਸਤਕ ਵਿਚ ਭਾਈ ਸਾਹਿਬ ਦੇ ਦਰਜਨ ਤੋਂ ਉਪਰ ਪੰਜਾਬੀ ਨਿਬੰਧ ਹਨ।

**ਸਨਮਾਨ ਚਿੰਨ੍ਹ:**

ਭਾਈ ਸਾਹਿਬ ਨੂੰ ਆਪਣੇ ਜੀਵਨ-ਕਾਲ ਵਿਚ ਵੱਖ-ਵੱਖ ਸੰਸਥਾਵਾਂ ਵੱਲੋਂ ਪੁਰਸਕਾਰ ਵੀ ਮਿਲੇ ਜਿਨ੍ਹਾਂ ਵਿਚ ਸਿੱਖ ਕੰਨਿਆ ਮਹਾਂਵਿਦਿਆਲਾ ਫਿਰੋਜਪੁਰ ਵੱਲੋਂ ੧੯੩੧ ਈ. ਵਿਚ ਮਾਣ ਪੱਤਰ ਮਿਲਿਆ ਅਤੇ ੧੯੩੨ ਈ. ਵਿਚ ਅੰਗਰੇਜ਼ੀ ਸਰਕਾਰ ਵੱਲੋਂ 'ਸਰਦਾਰ ਬਹਾਦਰ' ਦਾ ਖ਼ਿਤਾਬ ਮਿਲਿਆ। ਆਪ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਸਲਾਹਕਾਰ ਅਤੇ ਮੈਂਬਰ ਵੀ ਨਿਯੁਕਤ ਹੋਏ। 'ਜੰਗਮੈਨ ਐਸੋਸ਼ੀਏਸ਼ਨ ਸ਼ਿਮਲਾ' ਦੀ ਸਥਾਪਨਾ ਆਪ ਨੇ ੧੯੩੩ ਈ. ਵਿਚ ਕੀਤੀ ਅਤੇ ਆਪਣੇ ਜੀਵਨ ਦੇ ਅੰਤਿਮ ਦਿਨਾਂ ਤਕ ਇਸ ਦੀ ਅਗਵਾਈ ਕਰਦੇ ਰਹੇ। ਭਾਈ ਸਾਹਿਬ ਦੀ ਜ਼ਿੰਦਗੀ ਦਾ ਮੁੱਖ ਮੰਤਵ ਗੁਰੂ-ਪੰਥ ਦੀ ਸੇਵਾ ਕਰਨਾ ਸੀ, ਇਸ ਮੰਤਵ ਨੂੰ ਪੂਰਾ ਕਰਨ ਲਈ ਪੂਰੀ ਜ਼ਿੰਦਗੀ ਮਿਹਨਤ ਤੇ ਲਗਨ ਨਾਲ ਕੰਮ ਕਰਦੇ ਰਹੇ।

**ਅੰਤਿਮ ਸਮਾਂ:** ਵਿਸ਼ੇਸ਼ ਰੂਪ ਵਿਚ ਭਾਈ ਸਾਹਿਬ ਪੰਜਾਬੀ ਵਾਰਤਕ ਦੇ ਉਘੇ ਲੇਖਕ ਵਜੋਂ ਸਾਹਮਣੇ ਆਉਂਦੇ ਹਨ, ਉਹ ਪੰਜਾਬੀ ਦੇ ਅਜੋਕੇ ਦੌਰ ਦੇ ਆਧਾਰ 'ਤੇ ਬੀਤੀ ਸਦੀ ਦੇ ਪਹਿਲੇ ਚਾਰ ਦਹਾਕਿਆਂ ਦੇ ਪੰਜਾਬੀ ਸਾਹਿਤ ਦਾ ਮੂੰਹ-ਮੁਹਾਂਦਰਾ ਘੜਨ ਵਾਲੇ ਸਾਹਿਤਕਾਰ ਹਨ। ਇਸ ਵਿਚ ਕੋਈ ਸੰਦੇਹ ਨਹੀਂ ਕਿ ਉਹ ਆਪਣੇ ਬਹੁਤ ਸਾਰੇ ਸਮਕਾਲੀ ਵਿਦਵਾਨਾਂ ਵਾਂਗ ਗੁਰਮਤਿ ਨੂੰ ਆਪਣੇ ਵਿਚਾਰਾਂ ਦਾ ਮੂਲ ਆਧਾਰ ਮੰਨਦੇ ਹਨ, ਪਰ ਉਨ੍ਹਾਂ ਦਾ ਸਮੁੱਚਾ ਦ੍ਰਿਸ਼ਟੀਕੋਣ ਆਧੁਨਿਕ , ਤਰਕਸ਼ੀਲ

ਤੇ ਵਿਗਿਆਨਕ ਹੈ। ਅਖੀਰ ਵਿਚ ਇਕ ਅਰਜ਼ ਲਈ ਮਾਫੀ ਚਾਹਾਂਗਾ ਕਿ ਭਾਈ ਸਾਹਿਬ ਨੇ ਪੰਜਾਬੀ ਕੌਮ ਦੀ ਭਲਾਈ ਲਈ, ਉਮਰ ਭਰ ਜੋ ਗਿਆਨ ਇਕੱਠਾ ਕੀਤਾ ਉਸ ਤੋਂ ਹਾਲੀ ਅਸੀਂ ਬਹੁਤ ਘੱਟ ਲਾਭ ਉਠਾਇਆ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ੨੩ ਨਵੰਬਰ, ੧੯੩੮ ਈ. ਨੂੰ ਨਾਭੇ ਵਿਖੇ ਦੀ ਤਰ੍ਹਾਂ ਪ੍ਰਾਣ ਤਿਆਗੇ। ਭਾਈ ਸਾਹਿਬ ਦੀ ਵਿਦਵਤਾ ਅਤੇ ਸਿਰੜ ਨੂੰ ਲੱਖ-ਲੱਖ ਪ੍ਰਣਾਮ।

**ਸਹਾਇਕ ਪੁਸਤਕਾਂ**


੧. ਪਰਮਜੀਤ ਕੌਰ (ਡਾ.), *ਭਾਈ ਕਾਨ੍ਹ ਸਿੰਘ ਨਾਭਾ ਆਧੁਨਿਕ ਸਿੱਖ ਇਤਿਹਾਸਕਾਰ*, ਪ੍ਰਕਾਸ਼ਕ: ਸਪਤਰਿਸ਼ੀ ਪਬਲੀਕੇਸ਼ਨ, ਚੰਡੀਗੜ੍ਹ, ੨੦੦੧.

੨. *ਸਿੱਖ ਧਰਮ ਦੇ ਮਹਾਨ ਵਿਦਵਾਨ*, ਸਿੱਖ ਮਿਸ਼ਨਰੀ ਕਾਲਜ (ਰਜਿ.), ਲੁਧਿਆਣਾ, ੨੦੦੩.

੩. ਪ੍ਰੀਤਮ ਸਿੰਘ (ਪ੍ਰੋ.), *ਭਾਈ ਕਾਨ੍ਹ ਸਿੰਘ ਨਾਭਾ ਪਿਛੋਕੜ ਰਚਨਾ ਤੇ ਮੁਲੰਕਣ*, ਪ੍ਰਕਾਸ਼ਕ: ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੧੯੮੯.

੪. ਜਗਮੇਲ ਸਿੰਘ ਭਾਠੂਆਂ(ਡਾ.), *ਭਾਈ ਕਾਨ੍ਹ ਸਿੰਘ ਨਾਭਾ ਦਾ ਜੀਵਨ ਤੇ ਰਚਨਾ ਸੰਸਾਰ*, ਪ੍ਰਕਾਸ਼ਕ: ਭਾਈ ਕਾਨ੍ਹ ਸਿੰਘ ਨਾਭਾ ਰਚਨਾ ਵਿਚਾਰ ਮੰਚ (ਰਜਿ.), ਨਾਭਾ (ਪਟਿਆਲਾ), ਅਗਸਤ-੨੦੧੩.

੫. ਰੂਪ ਸਿੰਘ (ਡਾ.), *ਪ੍ਰਮੁੱਖ ਸਿੱਖ ਸ਼ਖ਼ਸੀਅਤਾਂ*, ਪ੍ਰਕਾਸ਼ਕ: ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ਛੇਵਾਂ ਐਡੀਸ਼ਨ, ਅਕਤੂਬਰ ੨੦੧੮.

੬. ਗੁਰਬਚਨ ਸਿੰਘ ਭੁੱਲਰ, *ਕਲਮ-ਸਿਆਹੀ*, ਪ੍ਰਕਾਸ਼ਕ: ਨਵਯੁਗ ਪਬਲਿਸ਼ਰਜ਼, -੨੪, ਹੌਜ਼ ਖ਼ਾਸ, ਨਵੀਂ ਦਿੱਲੀ, ੨੦੨੦.


■

## ਗੁਰਦੁਆਰਾ ਅੰਬ ਸਾਹਿਬ ਵਿਖੇ ਦਸਤਾਰ ਮੁਕਾਬਲਾ

ਭਾਈ ਜਤਿੰਦਰ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਜਥੇਦਾਰ ਪਰਮਿੰਦਰ ਸਿੰਘ ਸੋਹਾਣਾ, ਹਲਕਾ ਇੰਚਾਰਜ ਮੋਹਾਲੀ, ਬੀਬੀ ਪਰਮਜੀਤ ਕੌਰ ਲਾਂਡਰਾਂ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ. ਹਰਵਿੰਦਰ ਸਿੰਘ ਲੰਬੜਦਾਰ ਦੇ ਸਹਿਯੋਗ ਨਾਲ ਵਿਰਸਾ ਸੰਭਾਲ ਲਹਿਰ ਦੇ ਤਹਿਤ ੯ ਅਗਸਤ, ੨੦੨੩ ਨੂੰ ਗੁਰਦੁਆਰਾ ਅੰਬ ਸਾਹਿਬ, ਮੋਹਾਲੀ ਵਿਖੇ ਸੁੰਦਰ ਦਸਤਾਰ ਮੁਕਾਬਲਾ ਕਰਵਾਇਆ ਗਿਆ। ਇਸ ਮੁਕਾਬਲੇ ਵਿਚ ੧੧੫ ਬੱਚਿਆਂ ਨੇ ਭਾਗ ਲਿਆ। ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਆਉਣ ਵਾਲੇ ਬੱਚਿਆਂ ਨੂੰ ਕ੍ਰਮਵਾਰ ੧੧੦੦, ੭੫੦ ਅਤੇ ੫੦੦/- ਰੁਪਏ ਨਗਦ ਇਨਾਮ ਵਜੋਂ ਦਿੱਤੇ ਗਏ। ਇਸ ਮੌਕੇ ਸਾਰੇ ਬੱਚਿਆਂ ਨੂੰ ਮੈਡਲਾਂ ਰਾਹੀਂ ਸਨਮਾਨਿਤ ਵੀ ਕੀਤਾ ਗਿਆ।

# ਸਿੰਘ ਸਭਾ ਲਹਿਰ ਅਤੇ ਭਾਈ ਵੀਰ ਸਿੰਘ ਦੇ ਨਾਵਲ

*-ਡਾ. ਅਬਨਾਸ਼ ਕੌਰ**

'ਸਿੰਘ ਸਭਾ' ਸੰਨ ੧੮੭੩ ਈ. ਵਿਚ ਸ੍ਰੀ ਅੰਮ੍ਰਿਤਸਰ ਵਿਖੇ ਕਾਇਮ ਹੋਈ। ਸ. ਠਾਕਰ ਸਿੰਘ ਸੰਧਾਵਾਲੀਆ ਇਸ ਦੇ ਪਹਿਲੇ ਪ੍ਰਧਾਨ ਅਤੇ ਗਿਆਨੀ ਗਿਆਨ ਸਿੰਘ ਪਹਿਲੇ ਸਕੱਤਰ ਨਿਯੁਕਤ ਹੋਏ। ਇਸ ਲਹਿਰ ਦਾ ਉਦੇਸ਼ ਸਿੱਖ ਪੁਨਰ-ਜਾਗ੍ਰਤੀ ਨੂੰ ਉਭਾਰਨਾ ਅਤੇ ਤਿੱਖੇਰਾ ਕਰਨਾ ਸੀ। ਸਿੱਖ ਜਨਤਾ ਵਿਚ ਧਾਰਮਿਕ ਤੇ ਸਦਾਚਾਰਕ ਪੱਖੋਂ ਆ ਚੁੱਕੀ ਗਿਰਾਵਟ ਨੇ ਵਿਚਾਰਵਾਨ ਸਿੱਖਾਂ ਲਈ ਉਲਝਣ ਤੇ ਚਿੰਤਾ ਦਾ ਮਾਹੌਲ ਬਣਾ ਦਿੱਤਾ ਸੀ, ਜਿਸ ਦੇ ਫਲਸਰੂਪ ਸੰਨ ੧੮੭੩ ਵਿਚ ਪੰਜਾਬ ਅੰਦਰ ਪੁਨਰ-ਜਾਗ੍ਰਤੀ ਲਹਿਰ ਨੇ ਜਨਮ ਲਿਆ। ਇਸ ਲਹਿਰ ਦਾ ਮਹਾਨ ਉਦੇਸ਼ ਇਹ ਸੀ ਕਿ ਸਿੱਖਾਂ ਨੂੰ ਉਨ੍ਹਾਂ ਦੀਆਂ ਸ਼ਕਤੀਆਂ ਤੋਂ ਜਾਣੂ ਕਰਵਾਇਆ ਜਾਵੇ ਅਤੇ ਮੁੜ ਸਿੱਖ ਧਰਮ ਅਤੇ ਸਦਾਚਾਰ ਦੀਆਂ ਅਖ਼ਲਾਕੀ ਕੀਮਤਾਂ ਨੂੰ ਪ੍ਰਚਾਇਆ ਜਾਵੇ। ਸਿੱਖ ਪੁਨਰ-ਜਾਗ੍ਰਿਤੀ ਲਹਿਰ ਦੀ ਵੱਡੀ ਵਿਸ਼ੇਸ਼ਤਾ ਇਹ ਸੀ ਕਿ ਲੋਕਾਂ ਦੀ ਅਗਵਾਈ ਸਰਦਾਰਾਂ, ਰਜਵਾੜਿਆਂ ਤੇ ਰਾਜਨੀਤਿਕ ਆਗੂਆਂ ਦੇ ਹੱਥਾਂ ਵਿੱਚੋਂ ਨਿਕਲ ਕੇ ਬੁੱਧੀਜੀਵੀਆਂ ਤੇ ਚਿੰਤਕਾਂ ਦੇ ਹੱਥਾਂ ਵਿਚ ਆ ਗਈ, ਜਿਨ੍ਹਾਂ ਨੇ ਇਸ ਲਹਿਰ ਦੇ ਉਦੇਸ਼ਾਂ ਨੂੰ ਅਮਲੀ ਰੂਪ ਦੇਣਾ ਅਰੰਭਿਆ। ਲਹਿਰ ਦੇ ਮੋਢੀਆਂ ਨੇ ਥਾਂ-ਥਾਂ ਫਿਰ ਕੇ ਸਿੰਘ-ਸਭਾਵਾਂ ਕਾਇਮ ਕੀਤੀਆਂ ਅਤੇ ਇਸ ਦੀ ਕੇਂਦਰੀ ਜਥੇਬੰਦੀ ਲਈ ਖਾਲਸਾ ਦੀਵਾਨ ਕਾਇਮ ਕੀਤਾ। ਗੁਰਦੁਆਰਿਆਂ ਨਾਲ ਸੰਬੰਧਿਤ ਸਕੂਲ ਖੋਲ੍ਹੇ ਗਏ, ਜਿਨ੍ਹਾਂ ਵਿਚ ਗੁਰਮੁਖੀ ਅੱਖਰਾਂ ਵਿਚ ਵਿੱਦਿਆ ਦਿੱਤੀ ਜਾਣ ਲੱਗੀ। ਓਰੀਐਂਟਲ ਕਾਲਜ (੧੮੭੬ ਈ.) ਵਿਚ ਪੰਜਾਬੀ ਦੀ ਪੜ੍ਹਾਈ ਸ਼ਾਮਿਲ ਹੋ ਗਈ। ੧੮੯੯ ਈ. ਵਿਚ ਖ਼ਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਵਿਚ ਪੜ੍ਹਾਈ ਸ਼ੁਰੂ ਹੋ ਗਈ।

ਸਿੰਘ ਸਭਾ ਲਹਿਰ ਦੇ ਉਦੇਸ਼ਾਂ ਬਾਰੇ ਚਾਨਣਾ ਪਾਉਂਦਿਆਂ ਪ੍ਰੋਫ਼ੈਸਰ ਹਰਬੰਸ ਸਿੰਘ ਨੇ ਲਿਖਿਆ ਹੈ: "ਸਿੱਖ ਧਰਮ ਦੇ ਇਤਿਹਾਸ ਵਿਚ ੧੮੭੩ ਈ. ਤੋਂ ਅਰੰਭ ਹੋਏ ਸੌ ਸਾਲਾਂ ਦੇ ਅਰਸੇ ਉੱਤੇ ਇੱਕੋ-ਇਕ ਮੰਤਵ ਹਾਵੀ ਰਿਹਾ ਹੈ-ਆਪਣੇ ਅਸਲੇ ਦੀ ਪਛਾਣ ਦਾ ਅਤੇ ਆਪਣੀ ਹੋਂਦ ਨੂੰ ਜਤਲਾਣ ਦਾ।" ਸਿੱਖਾਂ ਲਈ ਸਿੰਘ ਸਭਾ ਲਹਿਰ ਭਾਰੀ ਕਾਇਆ ਕਲਪ ਸ਼ਕਤੀ ਸੀ। ਇਸ ਨੇ ਸੁਧਾਰ ਹਿੱਤ ਸਿੱਖ ਧਰਮ ਦੀ ਅੰਤ੍ਰੀਵੀ ਉਮੰਗ ਨੂੰ ਸਪੱਸ਼ਟ ਰੂਪ ਵਿਚ ਪ੍ਰਗਟਾਇਆ ਅਤੇ ਸਿੱਖ ਇਤਿਹਾਸ ਦੇ ਇਕ ਅਤਿਅੰਤ ਮਹੱਤਵਪੂਰਨ ਮੋੜ ਉਤੇ ਇਸ ਨੂੰ ਫੈਸਲਾਕੁੰਨ ਸੇਧ ਦੇ ਕੇ ਇਸ ਦੀਆਂ ਸੁੱਤੀਆਂ ਸ਼ਕਤੀਆਂ ਦੇ ਵਹਿਣ ਤੀਖਣ ਕਰ ਦਿੱਤੇ।"

---

ਭਾਈ ਵੀਰ ਸਿੰਘ ਦਾ ਜਨਮ ਅਤੇ ਸਿੰਘ ਸਭਾ ਲਹਿਰ ਦਾ ਜਨਮਕਾਲ ਨੇੜੇ-ਤੇੜੇ ਹੀ ਹਨ। ਭਾਈ ਵੀਰ ਸਿੰਘ ੫ ਦਸੰਬਰ, ੧੮੭੨ ਈ. ਨੂੰ ਡਾ. ਚਰਨ ਸਿੰਘ ਦੇ ਘਰ ਸ੍ਰੀ ਅੰਮ੍ਰਿਤਸਰ ਵਿਚ ਪੈਦਾ ਹੋਏ। ਸਿੰਘ ਸਭਾ ਲਹਿਰ ਦੀ ਸਥਾਪਨਾ ਭਾਈ ਵੀਰ ਸਿੰਘ ਦੇ ਜਨਮ ਤੋਂ ਇੱਕ ਸਾਲ ਮਗਰੋਂ ੧੮੭੩ ਈ. ਵਿਚ ਹੋਈ। ਭਾਈ ਵੀਰ ਸਿੰਘ ਦੀ ਪਰਵਰਿਸ਼ ਤੇ ਵਿੱਦਿਆ-ਗ੍ਰਹਿਣ ਦੇ ਸਮੇਂ ਤਕ ਸਿੰਘ ਸਭਾ ਲਹਿਰ ਦੀ ਲੇਖਕਾਂ ਤੇ ਸੁਧਾਰਕਾਂ ਦੇ ਯਤਨਾਂ ਨਾਲ ਆਪਣੀ ਯੁਵਾ ਅਵਸਥਾ ਨੂੰ ਪਹੁੰਚ ਚੁਕੀ ਸੀ।

ਸਿੰਘ ਸਭਾ ਲਹਿਰ ਦੇ ਜਤਨਾਂ ਨੇ ਪ੍ਰੋ. ਗੁਰਮੁਖ ਸਿੰਘ, ਗਿਆਨੀ ਹਜ਼ਾਰਾ ਸਿੰਘ, ਡਾਕਟਰ ਚਰਨ ਸਿੰਘ, ਭਾਈ ਦਿੱਤ ਸਿੰਘ ਆਦਿਕ ਕਈ ਨਾਮਵਰ ਲੇਖਕ ਪੰਜਾਬੀ ਨੂੰ ਦਿੱਤੇ। ਵੀਹਵੀਂ ਸਦੀ ਦੇ ਮੁਢਲੇ ਸਾਲਾਂ ਵਿਚ ਜਦੋਂ ਸਿੱਖ ਪੁਨਰ-ਜਾਗ੍ਰਤੀ ਦਾ ਦੂਸਰਾ ਦੌਰ ਅਰੰਭ ਹੋਇਆ ਤਾਂ ਇਸ ਦੀ ਵਾਗਡੋਰ ਭਾਈ ਵੀਰ ਸਿੰਘ, ਭਾਈ ਕਾਨ੍ਹ ਸਿੰਘ ਨਾਭਾ, ਭਾਈ ਮੋਹਨ ਸਿੰਘ ਵੈਦ, ਕਰਮ ਸਿੰਘ ਹਿਸਟੋਰੀਅਨ, ਚਰਨ ਸਿੰਘ ਸ਼ਹੀਦ, ਭਾਈ ਜੋਧ ਸਿੰਘ ਆਦਿਕ ਵਿਦਵਾਨਾਂ ਤੇ ਸਾਹਿਤਕਾਰਾਂ ਦੇ ਹੱਥਾਂ ਵਿਚ ਆ ਗਈ। ਸ੍ਰੀ ਅੰਮ੍ਰਿਤਸਰ ਵਿਚ ਖਾਲਸਾ ਕਾਲਜ ਦੀ ਸਥਾਪਨਾ, ਪੰਜਾਬੀ ਛਾਪੇ-ਖਾਨੇ ਦਾ ਵਿਕਾਸ, ਪੰਜਾਬੀ ਅਖ਼ਬਾਰਾਂ ਤੇ ਰਸਾਲਿਆਂ ਦਾ ਅਰੰਭ ਪੰਜਾਬੀ ਦੇ ਵਿੱਦਿਅਕ ਭਾਸ਼ਾਈ ਤੇ ਸਾਹਿਤਕ ਖੇਤਰਾਂ ਵਿਚ ਪ੍ਰਗਤੀ ਦੇ ਮੀਲ-ਪੱਥਰ ਹਨ। ਇਸ ਪੁਨਰ-ਜਾਗ੍ਰਤੀ ਸਦਕਾ ਸਿੱਖ ਜਨਤਾ ਵਿਚ ਆ ਚੁਕੀ ਗਿਰਾਵਟ ਮਾਂਦਗੀ ਤੇ ਢਹਿੰਦੀ ਕਲਾ ਬਹੁਤ ਹੱਦ ਤਕ ਦੂਰ ਹੋ ਗਈ ਅਤੇ ਕਿਸੇ ਉਜਲੇ ਤੇ ਨਰੋਏ ਭਵਿੱਖ ਦੀ ਆਸ ਚਮਕ ਪਈ।

ਭਾਈ ਵੀਰ ਸਿੰਘ ਦੇ ਪ੍ਰੇਰਨਾ-ਸ੍ਰੋਤਾਂ ਵਿੱਚੋਂ ਸਭ ਤੋਂ ਪਹਿਲਾਂ ਸਥਾਨ ਉਨ੍ਹਾਂ ਦਾ ਘਰੋਗੀ ਸਾਹਿਤਕ ਵਿਰਸਾ ਅਤੇ ਪਿਤਾ-ਪੁਰਖੀ ਸੀ। ਭਾਈ ਸਾਹਿਬ ਨੂੰ ਉਨ੍ਹਾਂ ਦੇ ਪਿਤਾ ਡਾ. ਚਰਨ ਸਿੰਘ ਦੀ ਸੁਚੱਜੀ ਅਗਵਾਈ ਅਤੇ ਵਿੱਦਿਅਕ ਵਾਤਾਵਰਣ ਮਿਲਿਆ, ਤੇ ਇਸ ਤੋਂ ਵੱਧ ਪ੍ਰੇਰਨਾ ਤੇ ਹੱਲਾਸ਼ੇਰੀ ਉਨ੍ਹਾਂ ਨੂੰ ਆਪਣੇ ਵਿਦਵਾਨ ਨਾਨਾ ਸ. ਹਜ਼ਾਰਾ ਸਿੰਘ ਤੋਂ ਮਿਲੀ, ਜਿਨ੍ਹਾਂ ਦੀ ਦੇਖ-ਰੇਖ ਹੇਠ ਉਨ੍ਹਾਂ ਦੀ ਮੁੱਢਲੀ ਵਿੱਦਿਆ ਦਾ ਅਰੰਭ ਹੋਇਆ। ਸਿੰਘ ਸਭਾ ਲਹਿਰ ਦੇ ਆਦਰਸ਼ ਪਰਸਾਰਨ ਲਈ ਲਿਖਤੀ ਤੇ ਅਮਲੀ ਸੇਵਾ ਕਰਨ ਲਈ ਪ੍ਰੇਰਿਆ, ਜਿਸ ਦਾ ਪ੍ਰਤੱਖ ਸਬੂਤ ਇਹ ਸੀ ਕਿ ਉਨ੍ਹਾਂ ਨੇ ੧੮੯੧ ਵਿਚ, ਜਦੋਂ ਕਿ ਉਨ੍ਹਾਂ ਦੀ ਆਯੂ ਕੇਵਲ ੧੯ ਸਾਲਾਂ ਦੀ ਸੀ, ਭਾਈ ਵਜ਼ੀਰ ਸਿੰਘ ਨਾਲ ਰਲ ਕੇ ਅੰਮ੍ਰਿਤਸਰ ਵਿਚ 'ਵਜ਼ੀਰ ਹਿੰਦ' ਪ੍ਰੈੱਸ ਲਗਾਇਆ ਜਿਸ ਨੂੰ ਪਹਿਲਾਂ ਸ੍ਰੀ ਅੰਮ੍ਰਿਤਸਰ ਦਾ ਸਭ ਤੋਂ ਵੱਡਾ ਲਿੱਥੋ ਛਾਪਾਖਾਨਾ ਤੇ ਕੁਝ ਚਿਰ ਬਾਅਦ ਪਹਿਲਾ ਮਸ਼ੀਨੀ ਪ੍ਰੈਸ ਹੋਣ ਦਾ ਮਾਣ ਪ੍ਰਾਪਤ ਹੈ। ਭਾਈ ਵੀਰ ਸਿੰਘ ਨੇ ਲਿਖਣ-ਪੜ੍ਹਨ ਤੇ ਛਾਪਣ-ਪ੍ਰਕਾਸ਼ਨ ਨੂੰ ਆਪਣਾ ਕਿੱਤਾ ਬਣਾ ਲਿਆ। ਸਿੱਖ ਯੁਵਕਾਂ ਵਿਚ ਸਿੰਘ ਸਭਾ ਲਹਿਰ ਦੇ ਆਦੇਸ਼ਾਂ ਅਤੇ ਮੰਤਵਾਂ ਨੂੰ ਅਮਲੀ ਰੂਪ ਵਿਚ ਵਿਕਸਿਤ ਕਰਨ ਅਤੇ ਪ੍ਰਸਾਰਨ ਲਈ ੧੮੯੩ ਈ. ਵਿਚ ਖਾਲਸਾ ਵਿਦਿਆਰਥੀ ਸਭਾ ਬਣਾਈ ਤੇ ਉਸ ਸਭਾ ਦੇ ਪ੍ਰਬੰਧ ਅਧੀਨ ਗੁਰੂ ਸਾਹਿਬਾਂ ਦੇ ਗੁਰਪੁਰਬ ਮਨਾਉਣੇ ਸ਼ੁਰੂ ਕੀਤੇ।

ਭਾਈ ਵੀਰ ਸਿੰਘ ਨੇ ਪੰਜਾਬੀ ਬੋਲੀ ਤੇ ਸਭਿਆਚਾਰ, ਸਿੱਖ ਧਰਮ ਤੇ ਸਾਹਿਤ ਨੂੰ ਪ੍ਰਚਾਰਨ ਦੀ ਦ੍ਰਿਸ਼ਟੀ ਤੋਂ ੧੮੯੬ ਈ. ਵਿਚ ਖਾਲਸਾ ਟ੍ਰੈਕਟ ਸੁਸਾਇਟੀ ਅਤੇ 'ਨਿਰਗੁਣੀਆਰਾ' ਪੱਤਰ ਦੀ ਸਥਾਪਨਾ ਕਰ ਕੇ ਪੁਸਤਕਾਂ ਅਤੇ ਟ੍ਰੈਕਟ-ਲੜੀਆਂ ਦੀ ਬਾਕਾਇਦਗੀ ਨਾਲ ਪ੍ਰਕਾਸ਼ਨਾ ਦਾ ਕੰਮ ਜਾਰੀ ਕੀਤਾ, ਜਿਸ ਦੁਆਰਾ ਇਕ ਪਾਸੇ ਤਾਂ ਸਿੱਖੀ ਸਿਧਾਂਤਾਂ ਦਾ ਪ੍ਰਚਾਰ ਹੋਣਾ ਸ਼ੁਰੂ ਹੋ ਗਿਆ ਅਤੇ ਦੂਜੇ ਪਾਸੇ ਪੰਜਾਬੀ ਭਾਸ਼ਾ ਦੀ ਉੱਨਤੀ ਹੋਈ ਤੇ ਨਾਲ ਹੀ ਵੱਡੀ ਗਿਣਤੀ ਵਿਚ ਪਾਠਕ-ਵਰਗ ਤਿਆਰ ਹੋ ਗਿਆ। ਭਾਈ ਵੀਰ ਸਿੰਘ ਦੀ ਪ੍ਰੇਰਨਾ ਅਧੀਨ ਲਾਲਾ ਧਨੀ ਰਾਮ ਚਾਤ੍ਰਿਕ ਕਵਿਤਾ ਲਿਖਣ ਵੱਲ ਰੁਚਿਤ ਹੋ ਗਏ, ਜੋ ਵਜ਼ੀਰ ਹਿੰਦ ਪ੍ਰੈੱਸ ਵਿਚ ਭਾਈ ਸਾਹਿਬ ਦੁਆਰਾ ਲਿਖਣ ਪੜ੍ਹਨ, ਛਾਪਣ ਤੇ ਪ੍ਰਕਾਸ਼ਨ ਦੇ ਕੰਮ ਉਤੇ ਲਗਾਏ ਗਏ ਸਨ। ਇਸ ਸਾਰੇ ਵਿਵੇਚਨ ਤੋਂ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਭਾਈ ਵੀਰ ਸਿੰਘ ਉਸ ਸਮੇਂ ਦੇ ਮਾਹੌਲ ਵਿੱਚੋਂ ਪ੍ਰੇਰਨਾ ਲੈ ਕੇ ਲਿਖਣ-ਕਾਰਜ ਵਿਚ ਪੂਰੇ ਜ਼ੋਰ ਸ਼ੋਰ ਨਾਲ ਕੁੱਦ ਪਏ ਅਤੇ ਉਨ੍ਹਾਂ ਦੀ ਪ੍ਰੇਰਨਾ ਅਧੀਨ ਭਾਈ ਮੋਹਨ ਸਿੰਘ ਵੈਦ, ਚਰਨ ਸਿੰਘ ਸ਼ਹੀਦ ਗਿਆਨੀ ਮਹਾਂ ਸਿੰਘ (ਭਾਈ ਵੀਰ ਸਿੰਘ ਦੇ ਸਹਾਇਕ ਸੰਪਾਦਕ), ਲਾਲਾ ਧਨੀ ਰਾਮ ਚਾਤ੍ਰਿਕ, ਭਾਈ ਕਾਨ੍ਹ ਸਿੰਘ ਨਾਭਾ, ਪ੍ਰੋ. ਪੂਰਨ ਸਿੰਘ ਤੇ ਭਾਈ ਸੇਵਾ ਸਿੰਘ ਆਦਿ ਨੇ ਪੰਜਾਬੀ ਭਾਸ਼ਾ ਵਿਚ ਲਿਖਣਾ ਅਰੰਭਿਆ। ਧਨੀ ਰਾਮ ਚਾਤ੍ਰਿਕ ਨੇ ਭਾਈ ਵੀਰ ਸਿੰਘ ਵੱਲੋਂ ਗ੍ਰਹਿਣ ਕੀਤੇ ਪ੍ਰਭਾਵ ਨੂੰ ਇਨ੍ਹਾਂ ਸ਼ਬਦਾਂ ਵਿਚ ਚਿਤਰਿਆ ਹੈ, "ਪੰਜਾਬੀ ਬੋਲੀ ਨੇ ਜੋ ਏਡਾ ਵੱਡਾ ਮਾਣ ਆਪਣੇ ਸਾਰੇ ਪੰਜਾਬੀਆਂ ਪਾਸੋਂ ਪ੍ਰਾਪਤ ਕਰ ਲੀਤਾ ਹੈ, ਉਸ ਦੀ ਬੁਨਿਆਦ ਰੱਖਣ ਵਾਲੇ ਆਪ ਜੀ ਹੀ ਹਨ। ਆਪ ਦੇ ਪੈਰ-ਚਿੱਤਰਾਂ ਉਤੇ ਤੁਰ ਕੇ ਹੋਰ ਅਨੇਕਾਂ ਮੇਰੇ ਵਰਗੇ ਲਿਖਾਰੀਆਂ ਨੇ ਸੇਵਾ ਵਿਚ ਹਿੱਸਾ ਪਾਇਆ ਹੈ ਅਤੇ ਅੱਜ ਪੰਜਾਬੀ ਇਕ ਸਿੱਖਰ ਉਤੇ ਖਲੋਤੀ ਹੋਈ ਬੋਲੀ ਹੋਰ ਬੋਲੀਆਂ ਦੇ ਬਰਾਬਰ ਜਾ ਖਲੋਣ ਦਾ ਮਾਣ ਮਰਤਬਾ ਪ੍ਰਾਪਤ ਕਰ ਰਹੀ ਹੈ। ਇਸ ਸਾਰੀ ਵਿਜਯ ਦਾ ਸਿਹਰਾ ਭਾਈ ਸਾਹਿਬ ਦੇ ਸੀਸ 'ਤੇ ਸਜਿਆ ਹੋਇਆ ਹੈ। ਮੈਨੂੰ ਫ਼ਖਰ ਹੈ ਕਿ ਮੈਂ ਪੂਰੇ ਅਠਾਰ੍ਹਾਂ ਸਾਲ ਆਪ ਦੀ ਛਤਰ-ਛਾਇਆ ਹੇਠ ਵਿਕਾਸ ਪ੍ਰਾਪਤ ਕੀਤਾ। ਭਾਈ ਵੀਰ ਸਿੰਘ ਦੇ ਸਮਕਾਲੀ ਬਾਵਾ ਬੁੱਧ ਸਿੰਘ ਪ੍ਰਿੰਸੀਪਲ ਤੇਜਾ ਸਿੰਘ ਤੇ ਪ੍ਰੋ. ਪੂਰਨ ਸਿੰਘ ਜਿਹੇ ਸਿਰਕੱਢ ਲਿਖਾਰੀਆਂ ਨੇ ਭਾਈ ਵੀਰ ਸਿੰਘ ਪਾਸੋਂ ਲਏ ਪ੍ਰਭਾਵ ਨੂੰ ਆਪਣੀਆਂ ਲਿਖਤਾਂ ਵਿਚ ਕਬੂਲ ਕੀਤਾ ਹੈ। ਪ੍ਰੋ. ਪੂਰਨ ਸਿੰਘ ਦੀ ਕਵਿਤਾ ਅਤੇ ਵਾਰਤਕ ਸ਼ੈਲੀ ਬੇਸ਼ੱਕ ਭਾਈ ਵੀਰ ਸਿੰਘ ਨਾਲੋਂ ਵਿਲੱਖਣ ਭਾਂਤ ਦੀ ਹੈ ਫਿਰ ਵੀ ਪ੍ਰੋ. ਪੂਰਨ ਸਿੰਘ ਦੀ ਸੁਹਿਰਦਤਾ ਅਤੇ ਭਾਈ ਵੀਰ ਸਿੰਘ ਪ੍ਰਤੀ ਸਤਿਕਾਰ ਦੀ ਭਾਵਨਾ ਦਾ ਜਾਇਜ਼ਾ ਇਨ੍ਹਾਂ ਸਤਰਾਂ ਤੋਂ ਲਿਆ ਜਾ ਸਕਦਾ ਹੈ- "ਪੰਜਾਬੀ ਬੋਲੀ ਮੈਂ ਮਾਂ ਦੇ ਦੁੱਧ ਨਾਲ ਇੰਨੀ ਨਹੀ ਸਿੱਖੀ, ਹੁਣ ਵੀ ਪੈਂਤੀ ਦੇ ਕਈ ਅੱਖਰ ਮੈਨੂੰ ਲਿਖਣੇ ਨਹੀਂ ਆਉਂਦੇ। ਪਰ ਜਦੋਂ ਮੁੜ ਮੈਂ ਘਰ ਆਇਆ ਬਾਪੂ ਨੇ ਦਿਲਾਸਾ ਦਿੱਤਾ, ਉਹ ਗੁਰੂ ਦੀ ਮਿਹਰ ਦਾ ਦਰਵਾਜ਼ਾ ਜਿੱਥੋਂ ਮੈਂ ਨੱਸ ਕੇ ਚਲਾ ਗਿਆ। ਉਸ ਸੁਭਾਗ ਘੜੀ ਗੁਰੂ ਜੀ ਦੇ ਦਰ 'ਤੇ ਇਕ ਮਹਾਂਪੁਰਖ ਦੇ ਦੀਦਾਰ ਹੋਏ; ਆਪ ਦੇ

ਕਿਰਪਾ ਕਟਾਯਖ ਨਾਲ ਪੰਜਾਬੀ ਸਾਹਿਤੱਯ ਦਾ ਸਾਰਾ ਬੋਧ ਤੇ ਖਿਆਲ ਦੀ ਉਡਾਰੀ ਆਈ। ਕਵਿਤਾ ਵੀ ਮਿਲੀ, ਤੇ ਉਸੀ ਮਿਹਰ ਦੀ ਨਜ਼ਰ ਵਿਚ ਉਸੀ ਮਿੱਠੇ ਸਾਧ ਵਚਨ ਵਿਚ ਮੈਨੂੰ ਪੰਜਾਬੀ ਬੋਲੀ ਆਪ ਮੁਹਾਰੀ ਆਈ। ਪ੍ਰੋ. ਪੂਰਨ ਸਿੰਘ ਨੇ ਆਪਣੀ ਅੰਗਰੇਜ਼ੀ ਪੁਸਤਕ ਦੀ 'ਸਪਿਰਟ ਆਫ ਓਰੀਐਂਟਲ ਪੋਇਟਰੀ' ਵਿਚ ਲਿਖਿਆ ਹੈ ਕਿ ਭਾਈ ਵੀਰ ਸਿੰਘ ਆਪਣੇ ਆਪ ਵਿਚ ਹੀ ਇਕ ਯੁੱਗ ਹਨ। ਉਨ੍ਹਾਂ ਦੇ ਪ੍ਰਵੇਸ਼ ਨਾਲ ਅਤਿ ਨਵੀਨ ਪੰਜਾਬੀ ਬੋਲੀ ਦਾ ਮੁੱਢ ਬਝਿਆ ਹੈ, ਉਨ੍ਹਾਂ ਨੇ ਹੀ ਇਸ ਨੂੰ ਇਕ ਨਵੀਂ ਸ਼ੈਲੀ, ਨਵੀਂ ਲੈਅ ਤੇ ਇਕ ਨਵਾਂ ਵੇਗ ਬਖਸ਼ਿਆ ਹੈ।" ਭਾਈ ਵੀਰ ਸਿੰਘ ਦੇ ਸਮਕਾਲੀ ਲਿਖਾਰੀਆਂ ਦੇ ਵਿਚਾਰਾਂ ਤੋਂ ਇਹ ਨਿਰਣਾ ਕੋਈ ਸੰਕੋਚ ਵਾਲੀ ਗੱਲ ਨਹੀਂ ਰਹਿ ਜਾਂਦੀ ਕਿ ਭਾਈ ਸਾਹਿਬ ਪੁਨਰ-ਜਾਗ੍ਰਤੀ ਲਹਿਰ ਨੂੰ ਉਤੇਜਿਤ ਕਰਨ, ਇਸਦੇ ਵਿਗਸਣ ਤੇ ਮੌਲਣ ਲਈ ਵਾਤਾਵਰਣ ਘੜਨ ਦੇ ਮੋਢੀ ਸਨ। ਉਨ੍ਹਾਂ ਨੇ ਕਵਿਤਾ ਤੇ ਵਾਰਤਕ ਦੋਹਾਂ ਰੂਪਾਂ ਵਿਚ ਸਾਰੀ ਆਯੂ ਪੰਜਾਬੀ ਭਾਸ਼ਾ ਦੀ ਸੇਵਾ ਕਰ ਕੇ ਯੁੱਗ ਪਰਿਵਰਤਕ ਪੁਰਸ਼ ਹੋਣ ਦੀ ਸਾਖਿਅਤ ਸਾਖੀ ਭਰੀ ਹੈ। ਭਾਈ ਵੀਰ ਸਿੰਘ ਇਕ ਮਹਾਨ ਕਵੀ ਦੇ ਨਾਲ ਨਾਲ ਉਪਨਿਆਸਕਾਰ ਹੋਣ ਦੇ ਨਾਤੇ ਸਿੰਘ ਸਭਾ ਲਹਿਰ ਦਾ ਜੋ ਪ੍ਰਭਾਵ ਉਨ੍ਹਾਂ ਦੀ ਗਲਪ ਉਤੇ ਪਿਆ ਉਸ ਦਾ ਵਿਸ਼ਲੇਸ਼ਣ ਇਸ ਪੱਤਰ ਦਾ ਵਿਸ਼ਾ ਹੈ।

**ਭਾਈ ਵੀਰ ਸਿੰਘ ਦੀ ਗਲਪ ਉਤੇ ਪ੍ਰਭਾਵ:** ਭਾਈ ਵੀਰ ਸਿੰਘ ਨੇ ਚਾਰ ਨਾਵਲਾਂ ਦੀ ਸਿਰਜਣਾ ਕੀਤੀ। ਉਨ੍ਹਾਂ ਦਾ ਪਹਿਲਾਂ ਨਾਵਲ ਸੁੰਦਰੀ ਹੈ ਜੋ ੧੮੯੮ ਈ. ਵਿਚ ਪ੍ਰਕਾਸ਼ਿਤ ਹੋਇਆ। ਇਸ ਨੂੰ ਧਾਰਮਿਕ ਅਰਧ- ਇਤਿਹਾਸਿਕ ਨਾਵਲ ਕਿਹਾ ਜਾਂਦਾ ਹੈ, ਕਿਉਂਕਿ ਇਸ ਨਾਵਲ ਰਾਹੀਂ ਭਾਈ ਵੀਰ ਸਿੰਘ ਨੇ ਪੰਜਾਬੀ ਅਤੇ ਵਿਸ਼ੇਸ਼ ਤੌਰ 'ਤੇ ਸਿੱਖ ਧਰਮ ਦੇ ਪੁਰਾਤਨ ਇਤਿਹਾਸ ਅਤੇ ਉਸ ਦੀਆਂ ਸ਼ਹੀਦੀਆਂ ਕੁਰਬਾਨੀਆਂ ਤੇ ਘੱਲੂਘਾਰਿਆਂ ਨੂੰ ਕਲਪਨਾ ਦੀ ਪਾਹ ਚਾੜ੍ਹ ਕੇ ਨਵੀਨ ਰੂਪ ਵਿਚ ਪੇਸ਼ ਕੀਤਾ। ਨਾਵਲ-ਰਚਨਾ ਦਾ ਮਨੋਰਥ ਸਿੱਖੀ ਦਾ ਪ੍ਰਚਾਰ ਅਤੇ ਸਮਾਜ ਦਾ ਹਰ ਪੱਖੋਂ ਸੁਧਾਰ ਕਰਨਾ ਸੀ, ਜੋ ਸਿੰਘ ਸਭਾ ਲਹਿਰ ਦੇ ਉਦੇਸ਼ਾਂ ਵਿਚ ਸ਼ਾਮਿਲ ਸੀ। ਭਾਈ ਵੀਰ ਸਿੰਘ ਨੇ ਸੁਚੇਤ ਤੌਰ 'ਤੇ ਸਿੱਖ ਇਤਿਹਾਸ ਦੀ ਅਠਾਰ੍ਹਵੀਂ-ਸਦੀ ਈਸਵੀ ਦੀਆਂ ਕੁਝ ਇਤਿਹਾਸਿਕ ਘਟਨਾਵਾਂ ਨੂੰ ਨਾਵਲਾਂ ਦਾ ਵਿਸ਼ਾ ਬਣਾਇਆ। ਭਾਈ ਵੀਰ ਸਿੰਘ ਨੇ 'ਸੁੰਦਰੀ' ਦੀ ਰਚਨਾ ਦੇ ਉਦੇਸ਼ ਜਾਂ ਪ੍ਰਯੋਜਨ ਬਾਰੇ ਭੂਮਿਕਾ ਵਿਚ ਇੰਜ ਲਿਖਿਆ ਹੈ: "ਇਸ ਪੁਸਤਕ ਦੇ ਲਿਖਣ ਤੋਂ ਸਾਡਾ ਤਾਤਪਰਜ ਇਹ ਹੈ ਕਿ ਪੁਰਾਣੇ ਸਮਾਚਾਰ ਪੜ੍ਹ ਕੇ ਸਿੱਖ ਆਪਣੇ ਧਰਮ ਵਿਚ ਪੱਕੇ ਹੋਣ ਪਰਮੇਸ਼ਰ ਦੀ ਭਗਤੀ ਤੇ ਜਗਤ ਦੇ ਵਿਹਾਰ ਦੋਹਾਂ ਨੂੰ ਨਿਭਾਉਣ, ਕੁਰੀਤੀਆਂ ਦਾ ਤਿਆਗ ਹੋਵੇ ਅਤੇ ਸਿੱਖਾਂ ਨੂੰ ਆਪਣੇ ਉਚਤਮ ਅਸੂਲ ਪਿਆਰੇ ਲੱਗਣ, ਆਪਣੇ ਵਿਚ ਜਥੇਬੰਦ ਹੋ ਕੇ ਸਿੰਘ ਦੂਜੀਆਂ ਕੌਮਾਂ ਨੂੰ ਇਕ ਰਸ ਜਾਣ ਕੇ ਕਿਸੇ ਨਾਲ ਅਤਿ ਵੈਰ ਤੇ ਕਿਸੇ ਨਾਲ ਅਤਿ ਮੋਹ ਨਾ ਕਰਨ ਸਗੋਂ *ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ* ਵਾਲੀ ਗੁਰ ਸਿੱਖਿਆ ਪੁਰ ਟੁਰ ਕੇ ਅਟਲ ਰਹਿਣ।"

ਇਸ ਨਾਵਲ ਦੀ ਕਹਾਣੀ ਦਾ ਵਿਸ਼ਾ ਇਸ ਪ੍ਰਕਾਰ ਹੈ : ਇਕ ਹਿੰਦੂ ਸ਼ਾਮਾਂ ਨਾਮ ਦੇ ਧਨਾਢ ਦੀ ਲੜਕੀ ਸੁਰਸਤੀ ਦੇ ਮੁਕਲਾਵੇ ਦਾ ਦਿਨ ਹੈ। ਉਸ ਨੂੰ ਘਰ ਦੇ ਬਾਹਰ ਸਹੇਲੀਆਂ ਕੋਲ ਬੈਠੀ ਨੂੰ ਇਲਾਕੇ ਦਾ ਮੁਗ਼ਲ ਅਫਸਰ ਚੁੱਕ ਕੇ ਘੋੜੇ 'ਤੇ ਬਿਠਾ ਕੇ ਲੈ ਜਾਂਦਾ ਹੈ। ਉਸ ਦੇ ਮਾਤਾ-ਪਿਤਾ ਉਸ ਨੂੰ ਹਾਕਮ ਕੋਲੋਂ ਛੁਡਾਉਣ ਲਈ ਜਾਂਦੇ ਹਨ ਪਰ ਉਹ ਸੁਰਸਤੀ ਦੀ ਸੁੰਦਰਤਾ 'ਤੇ ਇਤਨਾ ਮੋਹਿਤ ਹੋ ਚੁੱਕਾ ਹੁੰਦਾ ਹੈ ਕਿ ਉਸ ਦੇ ਮਾਪਿਆਂ ਦੀ ਇਕ ਨਹੀਂ ਮੰਨਦਾ ਤੇ ਵਾਪਿਸ ਆ ਜਾਂਦੇ ਹਨ। ਪਰ ਸੁਰਸਤੀ ਦਾ ਭਰਾ ਜੋ ਸਿੰਘਾਂ ਦੇ ਜਥੇ ਵਿਚ ਸਿੰਘ ਸਜ ਕੇ ਬਲਵੰਤ ਸਿੰਘ ਬਣ ਚੁੱਕਾ ਹੁੰਦਾ ਹੈ, ਆਪਣੀ ਭੈਣ ਨੂੰ ਉਸ ਵੇਲੇ ਬਚਾ ਕੇ ਲੈ ਜਾਂਦਾ ਹੈ ਜਦ ਉਹ ਹਾਕਮ ਦੇ ਸਿਪਾਹੀ ਨੂੰ ਪਾਣੀ ਲੈਣ ਲਈ ਭੇਜਣ ਦਾ ਬਹਾਨਾ ਕਰ ਕੇ ਆਪ ਚਿਖਾ 'ਤੇ ਸੜ ਮਰਨ ਲਈ ਬੈਠ ਜਾਂਦੀ ਹੈ। ਬਲਵੰਤ ਸਿੰਘ ਆਪਣੀ ਭੈਣ ਨੂੰ ਸ਼ਾਮ ਸਿੰਘ ਦੇ ਜਥੇ ਵੱਲ ਲੈ ਜਾ ਰਿਹਾ ਹੁੰਦਾ ਹੈ ਕਿ ਰਸਤੇ ਵਿਚ ਉਹ ਮੁਗ਼ਲਾਂ ਦੇ ਕਾਬੂ ਆ ਜਾਂਦਾ ਹੈ। ਮੁਗ਼ਲ ਸੁੰਦਰੀ ਨਾਲ ਨਿਕਾਹ ਕਰਾਉਣ ਚਾਹੁੰਦਾ ਹੈ ਪਰ ਸ਼ਾਮ ਸਿੰਘ ਦਾ ਜਥਾ ਦੋਹਾਂ ਨੂੰ ਛੁਡਾ ਕੇ ਲੈ ਜਾਂਦਾ ਹੈ। ਜਥੇ ਵਿਚ ਸ਼ਾਮਿਲ ਹੋ ਕੇ ਸੁਰਸਤੀ ਅੰਮ੍ਰਿਤ ਛਕ ਕੇ ਸੁਰਸਤੀ ਤੋਂ ਸੁੰਦਰ ਕੌਰ ਬਣ ਜਾਂਦੀ ਹੈ ਤੇ ਜਥੇ ਨਾਲ ਰਹਿ ਕੇ ਲੰਗਰ ਪਾਣੀ ਦੀ ਸੇਵਾ ਕਰਦੀ ਹੈ। ਇਸ ਤੋਂ ਬਾਅਦ ਵੀ ਉਹ ਕਈ ਵੇਰ ਮੁਸਲਮਾਨ ਹਾਕਮਾਂ ਦੀ ਹਵਸ ਦਾ ਸ਼ਿਕਾਰ ਬਣਦੀ ਸਿੰਘ ਸਜੇ ਭਰਾਵਾਂ ਦੇ ਸਹਿਯੋਗ ਨਾਲ ਕਿਸੇ ਤਰੀਕੇ ਆਪਣੀ ਪੱਤ ਬਚਾਉਣ ਵਿਚ ਕਾਮਯਾਬ ਹੋ ਜਾਂਦੀ ਹੈ।

ਭਾਈ ਵੀਰ ਸਿੰਘ ਦਾ ਦੂਜਾ ਨਾਵਲ 'ਬਿਜੈ ਸਿੰਘ' ਹੈ। ਇਸ ਨਾਵਲ ਦਾ ਪਿਛੋਕੜ ਮੀਰ ਮਨੂੰ ਦਾ ਸਮਾਂ ਹੈ। ਨਾਵਲ ਦਾ ਅਰੰਭ ਕਾਲ ੧੭੫੧-੫੨ ਈ. ਦੀਆਂ ਇਤਿਹਾਸਿਕ ਘਟਨਾਵਾਂ ਨਾਲ ਹੁੰਦਾ ਹੈ ਅਤੇ ੧੭੫੬ ਈ. ਦੇ ਅਹਿਮਦ ਸ਼ਾਹ ਅਬਦਾਲੀ ਦੇ ਚੌਥੇ ਹਮਲੇ ਨਾਲ ਇਸ ਦਾ ਅੰਤ ਹੋ ਜਾਂਦਾ ਹੈ। ਮੀਰ ਮੰਨੂੰ ਦੇ ਸਮੇਂ ਸਿੰਘ ਲੁਕ ਛਿਪ ਕੇ ਜਥਿਆਂ ਦੇ ਰੂਪ ਵਿਚ ਰਹਿੰਦੇ ਸਨ। ਇਹ ਸਿੱਖਾਂ ਲਈ ਬੜੇ ਸਰੀਰਕ ਤੇ ਮਾਨਸਿਕ ਸੰਘਰਸ਼ ਦਾ ਸਮਾਂ ਸੀ। ਸਿੱਖਾਂ ਦੇ ਸਿਰਾਂ ਦੇ ਮੁੱਲ ਪੈਂਦੇ ਸਨ ਤੇ ਉਨ੍ਹਾਂ ਨੂੰ ਮੁਗ਼ਲ ਹਾਕਮ ਬੜੇ ਤਸੀਹੇ ਦੇ ਦੇ ਕੇ ਮਾਰਦੇ ਸਨ। ਇਸ ਨਾਵਲ ਦਾ ਨਾਇਕ ਬਿਜੈ ਸਿੰਘ ਆਪਣੇ ਪਿਤਾ ਦੀਵਾਨ ਚੂਹੜ ਮੱਲ ਦੀ ਮਰਜ਼ੀ ਦੇ ਖ਼ਿਲਾਫ਼ ਸਿੰਘ ਸਜ ਜਾਂਦਾ ਹੈ। ਪਿਤਾ, ਬਿਜੈ ਸਿੰਘ ਉਸ ਦੀ ਪਤਨੀ ਸ਼ੀਲ ਕੌਰ ਤੇ ਉਨ੍ਹਾਂ ਦੇ ਇਕਲੌਤੇ ਪੁੱਤਰ ਵਰਿਆਮ ਸਿੰਘ ਨੂੰ ਘਰੋਂ ਕੱਢ ਦੇਂਦਾ ਹੈ। ਬਿਜੈ ਸਿੰਘ ਦੀ ਮਾਤਾ ਦੀ ਮਮਤਾ ਦਾ ਕੁਦਰਤ ਵੱਲੋਂ ਪੁੱਠਾ ਹੀ ਅਸਰ ਹੁੰਦਾ ਹੈ। ਮਿਸਰ ਨਾਮੀ ਜਿਸ ਨੌਕਰ ਦੇ ਹੱਥ ਉਹ ਸੋਨਾ ਤੇ ਹੋਰ ਚੀਜ਼ਾਂ ਵਸਤਾਂ ਆਪਣੇ ਪੁੱਤਰ ਲਈ ਭੇਜਦੀ ਹੈ, ਉਸ ਨੌਕਰ ਦਾ ਮਨ ਬੇਈਮਾਨ ਹੋ ਜਾਂਦਾ ਹੈ, ਉਹ ਸਾਰਾ ਸੋਨਾ ਤੇ ਵਸਤਾਂ ਆਪਣੇ ਕੋਲ ਰੱਖ ਲੈਂਦਾ ਹੈ ਤੇ ਬਿਜੈ ਸਿੰਘ ਨੂੰ ਮੁਗ਼ਲ ਹਾਕਮਾਂ ਦੁਆਰਾ ਪਕੜਵਾ ਦੇਂਦਾ ਹੈ। ਲਾਹੌਰ ਦਾ ਸੂਬਾ ਮੀਰ ਮੰਨੂੰ ਸ਼ੀਲ ਕੌਰ 'ਤੇ ਆਸ਼ਿਕ ਹੋ ਜਾਂਦਾ ਹੈ ਤੇ ਉਸ ਨੂੰ ਆਪਣੀ ਬੇਗਮ ਬਣਾਉਣਾ ਲੋਚਦਾ ਹੈ, ਪਰ ਮੀਰ ਮੰਨੂੰ ਦੀ ਆਪਣੀ ਮੁਰਾਦ ਬੇਗਮ ਸ਼ੀਲ ਕੌਰ ਨੂੰ ਕਿਸੇ

ਢੰਗ ਨਾਲ ਆਪਣੇ ਪਤੀ ਦੇ ਚੁੰਗਲ ਵਿੱਚੋਂ ਬਚਾਉਣ ਵਿਚ ਕਾਮਯਾਬ ਹੋ ਜਾਂਦੀ ਹੈ। ਮੀਰ ਮੰਨੂੰ ਦੀ ਘੋੜੇ ਤੋਂ ਡਿੱਗ ਕੇ ਮੌਤ ਹੋ ਜਾਂਦੀ ਹੈ। ਮੁਰਾਦ ਬੇਗਮ ਘਾਇਲ ਹੋ ਚੁੱਕੇ ਤੇ ਆਪਣੇ ਕੈਦੀ ਬਿਜੈ ਸਿੰਘ 'ਤੇ ਮੋਹਿਤ ਹੋ ਜਾਂਦੀ ਹੈ। ਸੀਲ ਕੌਰ ਤੇ ਉਸ ਦੇ ਪੁੱਤਰ ਵਰਿਆਮ ਸਿੰਘ ਨੂੰ ਜ਼ਹਿਰ ਪਿਲਾ ਕੇ ਸ਼ਹਿਰੋਂ ਬਾਹਰ ਸੁਟਵਾ ਦਿੱਤਾ ਜਾਂਦਾ ਹੈ, ਜਿੱਥੇ ਬਿਜਲਾ ਸਿੰਘ ਨਾਮ ਦਾ ਜਥੇ ਦਾ ਸੂਹੀਆ ਸਰਦਾਰ ਉਨ੍ਹਾਂ ਨੂੰ ਬਚਾ ਕੇ ਜਥੇ ਵਿਚ ਅਪੜਾ ਦਿੰਦਾ ਹੈ। ਬਿਜੈ ਸਿੰਘ ਦੀ ਕੈਦ ਦੀ ਖ਼ਬਰ ਸੁਣ ਕੇ ਕੌੜਾ ਸਿੰਘ ਦਾ ਜਥਾ ਉਸ ਨੂੰ ਛੁਡਾ ਕੇ ਲੈ ਜਾਂਦਾ ਹੈ। ਸਾਰਾ ਪਰਵਾਰ ਇਕ ਵਾਰੀ ਇਕੱਠਾ ਹੋ ਜਾਂਦਾ ਹੈ ਪਰ ਕੁਝ ਦੇਰ ਬਾਅਦ ਜਲੰਧਰ ਦੇ ਹਾਕਿਮ ਨਾਸੁਰਦੀਨ ਨਾਲ ਸਿੰਘਾਂ ਦੀ ਲੜਾਈ ਦੌਰਾਨ ਬਿਜੈ ਸਿੰਘ ਜ਼ਖ਼ਮੀ ਹੋ ਕੇ ਅਤੇ ਜਥੇ ਵਿਚ ਪਹੁੰਚ ਕੇ ਪ੍ਰਾਣ ਤਿਆਗ ਦੇਂਦਾ ਹੈ। ਸ਼ੀਲ ਕੌਰ ਵੀ ਪਤੀ ਦੇ ਨਾਲ ਆਪਣੀ ਜਾਨ ਦੇ ਦੇਂਦੀ ਹੈ। ਉਨ੍ਹਾਂ ਦਾ ਲੜਕਾ ਵਰਿਆਮ ਸਿੰਘ ਕੌੜਾ ਸਿੰਘ ਦੀ ਦੇਖ-ਰੇਖ ਹੇਠ ਪਲਦਾ ਹੈ ਅਤੇ ਜਥੇ ਵਿਚ ਹੀ ਜੀਵਨ ਗੁਜ਼ਾਰਦਾ ਹੈ।

ਭਾਈ ਵੀਰ ਸਿੰਘ ਦੇ ਇਤਿਹਾਸਿਕ ਨਾਵਲਾਂ ਦੀ ਕੜੀ ਦਾ ਤੀਜਾ ਨਾਵਲ 'ਸਤਵੰਤ ਕੌਰ' ਹੈ। ਇਹ ਨਾਵਲ ਪਹਿਲਾਂ ਦੋ ਭਾਗਾਂ ਵਿਚ ਕ੍ਰਮਵਾਰ ੧੯੦੫ ਅਤੇ ੧੯੨੦ ਵਿਚ ਪ੍ਰਕਾਸ਼ਿਤ ਹੋਇਆ। ਨਵੇਂ ਐਡੀਸ਼ਨਾਂ ਵਿਚ ਇਹ ਇੱਕੋ ਜਿਲਦ ਵਿਚ ਪ੍ਰਕਾਸ਼ਿਤ ਮਿਲਦਾ ਹੈ। ਇਸ ਨਾਵਲ ਦਾ ਅਰੰਭ ਨਾਟਕੀ ਅੰਦਾਜ਼ ਨਾਲ ਹੁੰਦਾ ਹੈ। ਇਸ ਵਿਚ ਇਕ ਲੜਕੀ ਸਤਵੰਤ ਕੌਰ ਦੀ ਦੁੱਖਾਂ, ਕਲੇਸ਼ਾਂ ਭਰੀ ਜ਼ਿੰਦਗੀ ਦੀ ਵਿਥਿਆ ਦਾ ਬੜੇ ਲੰਮੇਰੇ ਆਕਾਰ ਦਾ ਕਾਲਪਨਿਕ ਵਰਣਨ ਹੈ। ਇਸ ਨਾਵਲ ਦਾ ਸਮਾਂ ਵੀ ਅਹਿਮਦ ਸ਼ਾਹ ਅਬਦਾਲੀ ਦਾ ਹੈ। ਕਹਾਣੀ ਦੇ ਵਿਸਥਾਰ ਵਿਚ ਨਾ ਜਾਂਦਿਆਂ ਇੰਨਾ ਕਹਿਣਾ ਹੀ ਕਾਫੀ ਹੈ ਕਿ ਇਸ ਨਾਵਲ ਦੀ ਨਾਇਕਾ ਮੁਸਲਮਾਨ ਹਾਕਮਾਂ ਤੇ ਅਫ਼ਸਰਾਂ ਦੇ ਹੱਥਾਂ ਵਿਚ ਕਈ ਵਾਰੀ ਵਿਕਦੀ ਹੈ ਤੇ ਕਈ ਵਾਰੀ ਉਨ੍ਹਾਂ ਦੀ ਵਾਸਨਾ ਦਾ ਸ਼ਿਕਾਰ ਹੁੰਦੀ ਬਚਦੀ ਹੈ। ਉਸ ਨੂੰ ਮਰਦਾਵਾਂ ਭੇਸ ਵੀ ਕਰਨਾ ਪੈਂਦਾ ਹੈ ਤੇ ਅੰਤ ਵਿਚ ਪੰਜਾਬ ਤੋਂ ਕਾਬਲ ਪਹੁੰਚ ਲੜਕੀ ਮੁਸੀਬਤਾਂ ਝਾਗਦੀ ਕਿਸੇ ਸਿੱਖ ਦੀ ਉਲਾਦ ਪਠਾਣ ਆਗਾ ਖਾਂ (ਅਲਾਬਾ ਸਿੰਘ) ਦੀ ਮਦਦ ਨਾਲ ਮੁੜ ਆਪਣੇ ਵਤਨ ਪੰਜਾਬ ਪਹੁੰਚ ਜਾਂਦੀ ਹੈ।

ਭਾਈ ਵੀਰ ਸਿੰਘ ਦਾ ਚੌਥਾ ਅਤੇ ਸੁਪ੍ਰਸਿੱਧ ਨਾਵਲ 'ਬਾਬਾ ਨੌਧ ਸਿੰਘ ਹੈ। ਭਾਈ ਵੀਰ ਸਿੰਘ ਦੇ ਪਹਿਲੇ ਤਿੰਨ ਨਾਵਲ ਸੁੰਦਰੀ ਬਿਜੈ ਸਿੰਘ ਤੇ ਸਤਵੰਤ ਕੌਰ ਇਤਿਹਾਸਿਕ ਪਿਛੋਕੜ ਨੂੰ ਮੁੱਖ ਰੱਖ ਕੇ ਲਿਖੇ ਗਏ ਸਨ ਅਤੇ ਭਾਈ ਵੀਰ ਸਿੰਘ ਦੀਆਂ ਰਚਨਾਵਾਂ ਦੀਆਂ ਭੂਮਿਕਾਵਾਂ ਵਿਚ ਇਨ੍ਹਾਂ ਦੇ ਲਿਖਣ ਦਾ ਪ੍ਰਯੋਜਨ ਸਪੱਸ਼ਟ ਕੀਤਾ ਗਿਆ ਹੈ। ਭਾਈ ਸਾਹਿਬ ਦਾ ਚੌਥਾ ਨਾਵਲ ਪਹਿਲੇ ਤਿੰਨ ਨਾਵਲਾਂ ਨਾਲੋਂ ਵਿਲੱਖਣ ਭਾਂਤ ਦਾ ਹੈ। ਧਾਰਮਿਕ ਵਿਸ਼ਿਆਂ ਵਾਲੇ ਨਾਵਲਾਂ ਵੱਲੋਂ ਸਮਾਜਿਕ ਵਿਸ਼ਿਆਂ ਵੱਲ ਗਤੀ ਦਾ ਇਹ ਵਿਸ਼ੇਸ਼ ਉੱਦਮ ਸੀ। ਪੰਜਾਬੀ ਨਾਵਲ ਦੇ ਵਿਕਾਸ ਦਾ ਕੁਝ ਅੰਦਾਜ਼ਾ ਇਸ ਨਾਵਲ ਦੀਆਂ ਘਟਨਾਵਾਂ ਪਾਤਰਾਂ ਦੇ ਵਾਰਤਾਲਾਪ ਤੇ ਸਥਾਨਿਕ ਮਾਹੌਲ ਤੋਂ ਲੱਗ ਜਾਂਦਾ ਹੈ। ਇਸ

ਨਾਵਲ ਦੇ ਪਾਤਰ ਜੰਗਲ ਵਿਚ ਲੁਕ ਛਿਪ ਕੇ ਰਹਿਣ ਵਾਲੇ ਸੂਰਮੇ ਸਿੰਘ ਨਹੀਂ ਸਗੋਂ ਪਿੰਡਾਂ ਤੇ ਸ਼ਹਿਰਾਂ ਦੇ ਵਸਨੀਕ ਅਤੇ ਸਾਧਾਰਨ ਜੀਵਨ ਦੇ ਵਧੇਰੇ ਨੇੜੇ ਯਥਾਰਥਕ ਪਾਤਰ ਲਗਦੇ ਹਨ। ਇਸ ਨਾਵਲ ਦਾ ਅਰੰਭ ਵੀ ਸਤਵੰਤ ਕੌਰ ਵਰਗਾ ਹੀ ਨਾਟਕੀ ਅੰਦਾਜ਼ ਵਾਲਾ ਹੈ। ਇਸਦੀ ਨਾਇਕਾ ਜਮਨਾ ਵਿਧਵਾ ਹੋ ਕੇ ਆਪਣੇ ਪਤੀ ਦੀ ਤਲਾਸ਼ ਵਿਚ ਭਟਕਦੀ ਹੋਈ ਕਈ ਪਖੰਡੀਆਂ ਠੱਗਾਂ ਮਾਂਦਰੀ, ਈਸਾਈ, ਮੁਸਲਮਾਨ ਮੌਲਵੀ ਆਦਿ ਦੇ ਚੱਕਰਾਂ ਤੇ ਵਿਆਹ ਤੇ ਨਿਕਾਹਾਂ ਆਦਿ ਦੀਆਂ ਪੇਸ਼ਕਸ਼ਾਂ ਤੋਂ ਦੁਖੀ ਹੋ ਕੇ ਆਤਮਘਾਤ ਕਰਨ ਦੇ ਵਿਚਾਰ ਨਾਲ ਰਾਵੀ ਦਰਿਆ ਵਿਚ ਛਾਲ ਮਾਰ ਦੇਂਦੀ ਹੈ। ਰੁੜ੍ਹਦੀ ਆਉਂਦੀ ਨੂੰ ਇਕ ਸੰਤ (ਬਾਬਾ ਨੌਧ ਸਿੰਘ) ਨੇ ਬਚਾ ਲਿਆ। ਆਪਣੇ ਘਰ ਵਿਚ ਧੀ ਸਮਾਨ ਰੱਖਿਆ। ਗੁਰਬਾਣੀ ਤੇ ਸਿੱਖੀ ਅਸੂਲਾਂ ਅਨੁਸਾਰ ਉਸ ਨੂੰ ਢਾਲਿਆ ਤੇ ਉਸ ਦਾ ਨਾਮ ਸੁਭਾਗ ਕੌਰ ਰੱਖ ਦਿੱਤਾ। ਇਸ ਨਾਵਲ ਵਿਚ ਬਾਬਾ ਨੌਧ ਸਿੰਘ ਦਾ ਪਾਤਰ ਆਦਰਸ਼ਕ ਤੇ ਨਮੂਨੇ ਦਾ ਪਾਤਰ ਘੜਿਆ ਗਿਆ ਹੈ, ਜੋ ਸੁਭਾਗ ਕੌਰ ਦਾ ਹੀ ਨਹੀਂ ਸਗੋਂ ਪਿੰਡ ਦੇ ਵਸਨੀਕਾਂ ਦਾ ਅਤੇ ਨਾਵਲ ਵਿਚ ਆਏ ਹੋਰ ਅਨੇਕਾਂ ਪਾਤਰਾਂ ਦਾ ਸੁਧਾਰ ਕਰਦਾ ਵਿਖਾਇਆ ਹੈ। ਬਾਬਾ ਨੌਧ ਸਿੰਘ ਨਾਮ ਜਪਣ, ਕਿਰਤ ਕਰਨ ਤੇ ਵੰਡ ਕੇ ਛਕਣ ਵਾਲੀ ਸੇਵਾ ਸਿਮਰਨ ਤੇ ਸੰਤੋਖ ਦੀ ਮੂਰਤੀ ਹੈ।

ਭਾਈ ਵੀਰ ਸਿੰਘ ਦੇ ਪਹਿਲੇ ਤਿੰਨ ਨਾਵਲਾਂ ਦਾ ਪਿਛੋਕੜ ਇਤਿਹਾਸਿਕ ਹੈ, ਪਰ ਘਟਨਾਵਾਂ ਤੇ ਪਾਤਰ ਨਿਰੋਲ ਇਤਿਹਾਸਿਕ ਨਹੀਂ। ਭਾਈ ਵੀਰ ਸਿੰਘ ਦੀ ਪ੍ਰਤਿਭਾ ਤੇ ਕਲਪਨਾ ਨਾਲ ਨਾਵਲ ਦੀ ਉਸਾਰੀ ਹੋਈ ਹੈ। ਸੁੰਦਰੀ, ਬਿਜੈ ਸਿੰਘ, ਸ਼ੀਲ ਕੌਰ, ਸਤਵੰਤ ਕੌਰ ਤੇ ਸੁਭਾਗ ਕੌਰ ਆਦਿ ਪਾਤਰਾਂ ਦੇ ਜੀਵਨ ਵਿਚ ਕਈ ਪੜਾਵਾਂ ਉੱਤੇ ਆਈਆਂ ਉਲਝਣਾਂ ਮੁਸੀਬਤਾਂ ਤੇ ਕਸ਼ਟ ਆਦਿ ਨਾਵਲ ਵਿਚ ਰੁਮਾਂਚਿਕ ਤੱਤ ਭਰਦੇ ਹਨ, ਜਿਨ੍ਹਾਂ ਨਾਲ ਰੌਚਕਤਾ ਬਣੀ ਰਹਿੰਦੀ ਹੈ। ਬਾਬਾ ਨੌਧ ਸਿੰਘ ਇਕ ਕਸ਼ਟ ਨਿਵਾਰਕ ਪੁਰਸ਼ ਦੇ ਰੂਪ ਵਿਚ ਆਉਂਦਾ ਹੈ, ਜਿਸ ਦਾ ਇਹੀ ਗੁਣ ਉਸਨੂੰ ਅਮਰ-ਪਾਤਰ ਬਣਾਉਣ ਵਿਚ ਸਹਾਈ ਹੋਇਆ ਹੈ। ਭਾਈ ਵੀਰ ਸਿੰਘ ਦੇ ਨਾਵਲਾਂ ਦੇ ਨਾਇਕ ਤੇ ਨਾਇਕਾਵਾਂ ਪਾਠਕਾਂ ਦੇ ਦਿਲਾਂ ਉਤੇ ਅਮਿੱਟ ਛਾਪ ਛੱਡਦੇ ਹਨ। ਇਸ ਨਾਵਲ ਦੇ ਕੁਝ ਪਾਤਰਾਂ ਨੂੰ ਨਿਰੋਲ ਚੰਗੇ ਜਾਂ ਮੰਦੇ ਨਹੀਂ ਦਿਖਾਇਆ, ਸਗੋਂ ਉਨ੍ਹਾਂ ਦੀ ਚਰਿੱਤਰ ਉਸਾਰੀ ਦਿਖਾਈ ਹੈ, ਉਹ ਹਾਲਾਤ ਅਨੁਸਾਰ ਬਦਲਦੇ ਤੇ ਪਰਿਵਰਤਿਤ ਹੁੰਦੇ ਹਨ। ਉਦਾਹਰਨ ਵਜੋਂ ਬੈਰਿਸਟਰ ਤੇ ਬੈਰਿਸਟਰਾਣੀ ਦਾ ਆਚਰਣ ਬਾਬੇ ਦੀਆਂ ਦਲੀਲਾਂ ਨਾਲ ਬਦਲ ਜਾਂਦਾ ਹੈ। ਮੁਸਲਮਾਨ ਪਾਤਰਾਂ ਵਿਚ ਵੀ ਨੇਕੀ ਦਾ ਜਜ਼ਬਾ ਪੁੰਗਰਦਾ ਦਿਖਾਇਆ ਹੈ। ਪਹਿਲੇ ਤਿੰਨ ਨਾਵਲਾਂ ਦੇ ਪਾਤਰਾਂ ਨੂੰ ਸੂਰਮੇ ਬਲਵਾਨ ਤੇ ਮੌਤ ਨੂੰ ਤਲੀ 'ਤੇ ਰੱਖ ਕੇ ਚੱਲਣ ਵਾਲੇ ਦਿਖਾਇਆ ਅਤੇ ਮੁਸਲਮਾਨ ਹਾਕਮ ਤੇ ਅਫ਼ਸਰ ਸਾਰੇ ਹੀ ਕਾਮ ਵਾਸ਼ਨਾ ਦੇ ਭੁੱਖੇ ਇੱਥੋਂ ਤੀਕ ਕਿ ਉਨ੍ਹਾਂ ਦੀਆਂ ਬੇਗਮਾਂ ਦੇ ਚਰਿੱਤਰ ਵੀ ਅਜਿਹੇ ਹੀ ਦਿਖਾਏ ਹਨ, ਜੋ ਸਿੱਖ ਸੂਰਮਿਆਂ ਉਤੇ ਆਸ਼ਿਕ ਹੋ ਜਾਂਦੀਆਂ ਹਨ।

ਭਾਈ ਵੀਰ ਸਿੰਘ ਦੀ ਨਾਵਲ-ਰਚਨਾ ਦਾ ਮਨੋਰਥ ਉਨ੍ਹਾਂ ਦੇ ਨਾਵਲਾਂ ਦੀਆਂ ਭੂਮਿਕਾਵਾਂ ਵਿੱਚੋਂ ਪ੍ਰਤੱਖ ਹੋ ਜਾਂਦਾ ਹੈ। ਉਹ ਕੇਵਲ ਸਿੰਘ ਸਭਾ ਲਹਿਰ ਦੇ ਉਦੇਸ਼ਾਂ ਹਿੱਤ ਲਿਖ ਰਹੇ ਸਨ, ਨਾ ਕਿ ਨਿਰੋਲ ਸਿਰਜਨਾਤਮਕ ਪ੍ਰਕ੍ਰਿਆ ਦਾ ਪਰਗਟਾਵਾ ਕਰਨ ਹਿੱਤ। ਆਪਣੇ ਨਾਵਲਾਂ ਨੂੰ ਉਹ ਮਨਚਾਹੇ ਮੋੜ ਦੇ ਕੇ ਅਤੇ ਮੌਕਾ-ਮੇਲ ਦੀ ਵਰਤੋਂ ਕਰ ਕੇ ਮਨੋਰਥ ਦੀ ਸਿੱਧੀ ਹਿੱਤ ਕਹਾਣੀ ਨੂੰ ਅਗਾਂਹ ਤੋਰੀ ਜਾਂਦੇ ਹਨ, ਤਾਂਕਿ ਪਾਠਕਾਂ ਦੇ ਮਨਾਂ ਉਤੇ ਪ੍ਰਸਤੁਤ ਪਾਤਰਾਂ ਦੇ ਚਰਿੱਤਰਾਂ ਦਾ ਪ੍ਰਭਾਵ ਪੈ ਜਾਏ ਅਤੇ ਉਹ ਇਤਿਹਾਸ ਦੀਆਂ ਬੀਤੀਆਂ ਘਟਨਾਵਾਂ, ਸ਼ਹੀਦੀਆਂ, ਸੂਰਮਤਾਈਆਂ ਨੂੰ ਯਾਦ ਕਰ ਕੇ ਉਨ੍ਹਾਂ ਪਾਸੋਂ ਪ੍ਰੇਰਨਾ ਲੈਂਦੇ ਰਹਿਣ। ਭਾਈ ਸਾਹਿਬ ਬਹੁਤ ਹੱਦ ਤੀਕ ਆਪਣੇ ਮਨੋਰਥ ਵਿਚ ਸਫਲ ਹਨ, ਜਿਸ ਦਾ ਪ੍ਰਤੱਖ ਸਬੂਤ ਉਨ੍ਹਾਂ ਦੀਆਂ ਪੁਸਤਕਾਂ ਦੀ ਲੱਖਾਂ ਦੀ ਗਿਣਤੀ ਵਿਚ ਵਿਕਰੀ ਹੈ। 'ਸੁੰਦਰੀ' ਨਾਵਲ ਨੂੰ ਸਿੱਖ ਘਰਾਂ ਵਿਚ ਇਕ ਧਾਰਮਿਕ ਪੁਸਤਕ ਵਜੋਂ ਬੱਚੇ-ਬੱਚੀਆਂ ਨੂੰ ਪੜ੍ਹਾਇਆ ਜਾਂਦਾ ਰਿਹਾ ਹੈ। ਬਾਬਾ ਨੌਧ ਸਿੰਘ' ਪੰਜਾਬੀ ਸਾਹਿਤ ਦੀਆਂ ਉਚੇਰੀਆਂ ਪਰੀਖਿਆਵਾਂ ਲਈ ਨੀਯਤ ਕੀਤੀ ਜਾਂਦੀ ਹੈ। ਸਿੰਘ ਸਭਾ ਲਹਿਰ ਦੇ ਮੋਢੀ ਵਿਦਵਾਨਾਂ ਤੇ ਬੁੱਧੀਜੀਵੀਆਂ ਨੇ ਇਤਿਹਾਸਿਕ ਤੱਥਾਂ ਨੂੰ ਸਾਹਿਤ ਦੇ ਵਿਭਿੰਨ ਰੂਪਾਂ ਰਾਹੀਂ ਪੇਸ਼ ਕਰ ਕੇ ਜਨਤਾ ਨੂੰ ਸੱਚ ਤੇ ਝੂਠ ਠੀਕ ਤੇ ਗ਼ਲਤ ਦਾ ਨਿਰਣਾ ਕਰਨ ਲਈ ਟੁੰਬਿਆ ਹੈ। ਇਕ ਬੁੱਧੀਜੀਵੀ ਦੇ ਰੂਪ ਵਿਚ ਉਨ੍ਹਾਂ ਨੂੰ ਸਿੱਖ ਸਭਿਆਚਾਰ ਦੀ ਢਹਿੰਦੀ ਦਸ਼ਾ ਦਾ ਅਨੁਭਵ ਸੀ। ਉਨ੍ਹਾਂ ਨੇ ਇਸ ਦਸ਼ਾ ਤੋਂ ਸਿੱਖਾਂ ਨੂੰ ਉਪਰ ਉਠਣ ਅਤੇ ਦਲੇਰੀ ਨਾਲ ਅੱਗੇ ਵਧਣ ਲਈ ਉਭਾਰਿਆ ਹੈ। ਸਿੱਖੀ ਵੇਸ ਤੇ ਰਹਿਤ ਮਰਯਾਦਾ ਨੂੰ ਬਹਾਦਰੀ ਦਾ ਚਿੰਨ੍ਹ ਮੰਨ ਕੇ, ਇਸ ਦੀ ਉੱਤਮਤਾ ਦਰਸਾਈ ਹੈ। ਕਈ ਮੁਸਲਮਾਨ ਪਾਤਰ ਖਾਸ ਕਰਕੇ ਇਸਤ੍ਰੀਆਂ ਜਿਵੇਂ ਕਿ 'ਸਤਵੰਤ ਕੌਰ' ਨਾਵਲ ਵਿਚ, ਸਿੱਖੀ ਧਰਮ ਤੇ ਮਰਯਾਦਾ ਵੱਲ ਪ੍ਰੇਰਿਤ ਹੋਈਆਂ ਦਿਖਾਈਆਂ ਹਨ। ਭਾਈ ਵੀਰ ਸਿੰਘ ਨੇ ਅਜਿਹੇ ਕਿਰਦਾਰ ਦਿਖਾ ਕੇ ਇਕ ਇਤਿਹਾਸਿਕ ਸੱਚ ਨੂੰ ਉਘਾੜਿਆ ਹੈ। ਸਿੱਖ ਜਥਿਆਂ ਦੇ ਸਰਦਾਰ ਆਪਣੀ ਸ਼ਰਨ ਆਏ ਮੁਸਲਮਾਨ ਵਿਅਕਤੀ ਅਤੇ ਹੋਰ ਸਾਧੂਆਂ ਫਕੀਰਾਂ ਨੂੰ ਬੜਾ ਮਾਣ ਦੇਂਦੇ ਰਹੇ ਹਨ। ਇਹ ਠੀਕ ਹੈ ਕਿ ਸਮੁੱਚੇ ਤੌਰ 'ਤੇ ਭਾਈ ਵੀਰ ਸਿੰਘ ਨੇ ਮੁਸਲਮਾਨ ਪਾਤਰਾਂ ਵਿਚ ਨੇਕੀ ਦੀ ਕਿਰਨ ਘੱਟ ਹੀ ਦਿਖਾਈ ਹੈ, ਕੇਵਲ ਇੱਕਾ-ਦੁੱਕਾ ਪਾਤਰ ਹੀ ਅਜਿਹੇ ਆਉਂਦੇ ਹਨ ਜਿਵੇਂ ਸਾਂਈਂ ਸਾਬਰ ਸ਼ਾਹ 'ਬਿਜੈ ਸਿੰਘ' ਦਾ ਇਕ ਪਾਤਰ ਹੈ, ਜੋ ਸ਼ੀਲ ਕੌਰ ਤੇ ਉਸ ਦੇ ਪੁੱਤਰ ਵਰਿਆਮ ਸਿੰਘ ਨੂੰ ਮੁਗ਼ਲਾਂ ਦੀ ਕੈਦ ਵਿਚੋਂ ਬਚਾ ਕੇ ਲੈ ਜਾਂਦਾ ਹੈ। ਸਿੰਘ ਸਭਾ ਲਹਿਰ ਦੇ ਪ੍ਰਭਾਵ ਅਧੀਨ ਅਤੇ ਸਮੇਂ ਦੀ ਲੋੜ ਨੂੰ ਮੁੱਖ ਰੱਖ ਕੇ ਜੋ ਇਤਿਹਾਸਿਕ ਕਾਰਜ ਭਾਈ ਸਾਹਿਬ ਨੇ ਨਿਭਾਇਆ ਉਸ ਦੀ ਆਪਣੀ ਅਹਿਮੀਅਤ ਤੇ ਵਿਲੱਖਣਤਾ ਹੈ। ਸ਼ਾਇਦ ਇਸੇ ਲਈ ਭਾਈ ਵੀਰ ਸਿੰਘ ਦੀ ਕਵਿਤਾ ਦੇ ਟਾਕਰੇ ਉਤੇ ਉਨ੍ਹਾਂ ਦੀ ਗਲਪ ਵਧੇਰੀ ਗਿਣਤੀ ਵਿਚ ਪਾਠਕਾਂ ਤਕ ਪੁੱਜੀ ਹੈ।

■

# ਮਹਾਨ ਚਿੱਤਰਕਾਰ- ਸ. ਕ੍ਰਿਪਾਲ ਸਿੰਘ

*-ਸ. ਜੈਤੇਗ ਸਿੰਘ ਅਨੰਤ**

ਸ. ਕ੍ਰਿਪਾਲ ਸਿੰਘ ਚਿੱਤਰਕਾਰ ਦਾ ਨਾਮ ਕਿਸੇ ਜਾਣ-ਪਹਿਚਾਣ ਦਾ ਮੁਥਾਜ ਨਹੀਂ। ਉਹ ਅਜਿਹਾ ਪਹਿਲਾ ਚਿੱਤਰਕਾਰ ਹੈ ਜਿਸ ਨੇ ਸਿੱਖਾਂ ਦੇ ਮਹਾਨ ਵਿਰਸੇ ਤੇ ਵਿਰਾਸਤ, ਪਿਛਲੇ ਪੰਜ ਸੌ ਸਾਲਾਂ ਦੇ ਇਤਿਹਾਸ, ਦਰਦ ਭਰੀਆਂ ਕੁਰਬਾਨੀਆਂ, ਸ਼ਹਾਦਤਾਂ, ਜੰਗਾਂ ਤੇ ਬਹਾਦਰੀ ਭਰੇ ਕਾਰਨਾਮਿਆਂ ਨੂੰ ਆਪਣੀ ਤੀਖਣ ਬੁੱਧੀ ਨਾਲ ਵੱਡ-ਅਕਾਰੀ ਕੈਨਵਸਾਂ 'ਤੇ ਸਫਲਤਾ ਸਹਿਤ ਅਪਣੇ ਬੁਰਸ਼ ਦੀਆਂ ਛੋਹਾਂ ਨਾਲ ਸਾਕਾਰ ਕੀਤਾ ਹੈ। ਉਹ ਕਿਸੇ ਇਤਿਹਾਸਕਾਰ ਤੋਂ ਘੱਟ ਨਹੀਂ। ਉਹ ਸਦਾ ਸ਼ਬਦ-ਸੁਰ 'ਚ ਸਵਾਰ ਸਿੱਖ ਇਤਿਹਾਸ, ਸਿੱਖ ਸਭਿਆਚਾਰ, ਸਿੱਖ ਰਹੁ-ਰੀਤਾਂ ਨੂੰ ਆਪਣੀਆਂ ਪੇਂਟਿੰਗਜ਼ ਵਿਚ ਬੜੀ ਸਫਲਤਾ ਸਹਿਤ ਸਾਕਾਰ ਕਰਦੇ ਰਹੇ। ਉਨ੍ਹਾਂ ਦੀਆਂ ਮੂੰਹੋਂ ਬੋਲਦੀਆਂ ਪੇਂਟਿੰਗਜ਼ ਸਦਾ ਸੰਗਤ ਲਈ ਪ੍ਰੇਰਨਾ ਦਾ ਸੋਮਾ ਸਨ। ਉਨ੍ਹਾਂ ਦੀਆਂ ਕਲਾਂ-ਕ੍ਰਿਤਾਂ ਸਦਾ ਕੌਮਾਂਤਰੀ ਗਗਨ ਉੱਪਰ ਧਰੂ ਤਾਰੇ ਵਾਂਗ ਟਿਮ-ਟਿਮਾਉਂਦੀਆਂ ਵੇਖੀਆਂ ਜਾ ਸਕਦੀਆਂ ਹਨ। ਸਿੱਖਾਂ ਦੀ ਸਰਵਉੱਚ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬਣਾਏ ਕੇਂਦਰੀ ਸਿੱਖ ਅਜਾਇਬ ਘਰ ਦੇ ਉਹ ਪਹਿਲੇ ਚਿੱਤਰਕਾਰ ਸਨ।

ਸਿੱਖ ਕੌਮ ਦੇ ਮਹਾਨ ਚਿੱਤਰਕਾਰ ਸ. ਕ੍ਰਿਪਾਲ ਸਿੰਘ ਜੀ ਦੀ ਪਹਿਲੀ ਜਨਮ ਸ਼ਤਾਬਦੀ ੧੦ ਦਸੰਬਰ, ੨੦੨੩ ਈ. ਨੂੰ ਹੈ। ਇਹ ਦਿਨ ਸਮੁੱਚੇ ਸਿੱਖ ਜਗਤ ਲਈ ਵਿਸ਼ੇਸ਼ ਦਿਨ ਹੈ। ਮੇਰੇ (ਲੇਖਕ ਦੇ) ਉਨ੍ਹਾਂ ਨਾਲ ਪਿਛਲੇ ੫੭ ਸਾਲਾਂ ਤੋਂ ਨਿਰੰਤਰ ਸੰਬੰਧ ਰਹੇ ਹਨ। ੫੧ ਸਾਲ ਪਹਿਲਾਂ ਉਹ ਮੇਰੇ ਅਨੰਦ ਕਾਰਜ 'ਤੇ ਆਪਣਾ ਅਸ਼ੀਰਵਾਦ ਦੇਣ ਹਿੱਤ ਵੀ ਪੁੱਜੇ ਸਨ। ਇਸ ਲਈ ਇਹ ਲੇਖ ਉਨ੍ਹਾਂ ਦੇ ਬਹੁਪੱਖੀ, ਬਹੁਪਰਤੀ ਜੀਵਨ, ਸ਼ਖ਼ਸੀਅਤ ਤੇ ਕਾਰਜਾਂ ਨੂੰ ਕੁੱਜੇ ਵਿਚ ਸਮੁੰਦਰ ਨਿਆਈਂ ਝਾਤ ਪਾਉਣ ਦਾ ਇਕ ਉਪਰਾਲਾ ਹੈ ਤਾਂ ਜੋ ਅੱਜ ਦੇ ਪ੍ਰਸੰਗ ਵਿਚ ਉਨ੍ਹਾਂ ਨੂੰ ਮੁੜ ਯਾਦ ਕੀਤਾ ਜਾ ਸਕੇ।

ਆਪ ਦਾ ਜਨਮ ੧੦ ਦਸੰਬਰ, ੧੯੨੩ ਈ. ਨੂੰ ਪਿੰਡ ਵਾੜਾ ਚੈਨ ਸਿੰਘ, ਤਹਿਸੀਲ ਜ਼ੀਰਾ, ਜ਼ਿਲ੍ਹਾ ਫਿਰੋਜ਼ਪੁਰ ਵਿਖੇ ਸ. ਭਗਤ ਸਿੰਘ ਰਾਮਗੜ੍ਹੀਆ ਦੇ ਘਰ ਹੋਇਆ। ਆਪ ਦੇ ਪਿਤਾ ਜੀ ਨਾਮੀ ਦਸਤਕਾਰ ਸਨ। ਆਪ ਨੇ ਸੰਨ ੧੯੪੨ ਤੋਂ ੧੯੪੭ ਈ. ਤਕ ਮਿਲਟਰੀ ਦੇ ਅਕਾਊਂਟ ਵਿਭਾਗ ਵਿਚ ਕੰਮ ਕੀਤਾ। ਇਹ ਕੰਮ ਉਨ੍ਹਾਂ ਨੂੰ ਪਸੰਦ ਨਹੀਂ ਆਇਆ। ਭਾਰਤ ਦੀ ਅਜ਼ਾਦੀ ਮਗਰੋਂ ਉਨ੍ਹਾਂ ਨੇ ਕਲਾ ਖੇਤਰ ਵਿਚ ਪ੍ਰਵੇਸ਼ ਕਰਨ ਦਾ ਮਨ ਬਣਾਇਆ। ਉਨ੍ਹਾਂ ਇਸ ਗੱਲ ਨੂੰ ਧਾਰ ਲਿਆ ਕਿ ਉਹ ਸਿੱਖਾਂ ਦੇ ਗੌਰਵਮਈ ਇਤਿਹਾਸ ਨੂੰ ਆਪਣੇ ਚਿੱਤਰਾਂ (ਪੇਂਟਿੰਗਜ਼) ਰਾਹੀਂ ਸੁਰਜੀਤ ਕਰਨਗੇ।

*ਸਰੀ, ਕੈਨੇਡਾ। ਸੰਪਰਕ ਨੰ: +੧ ੭੭੮੩੮-੫੮੧੪੧

ਉਨ੍ਹਾਂ ਨੇ ਸ਼ੁਰੂਆਤੀ ਦੌਰ ਵਿਚ ਕਰਨਾਲ ਨੇੜੇ ਦਰਿਆ ਦੇ ਕੰਢੇ ਕੱਖਾਂ ਦੀ ਕੁੱਲੀ ਪਾ ਲਈ ਤੇ ਢਾਈ-ਤਿੰਨ ਸਾਲ ਨਿਰੰਤਰ ਪੰਜਾਬ ਦੇ ਸੁਨਿਹਰੇ ਪੰਨਿਆਂ ਤੇ ਪ੍ਰਸਿੱਧ ਇਤਿਹਾਸਿਕ ਘਟਨਾਵਾਂ ਨੂੰ ਉਲੀਕਣਾ ਅਰੰਭ ਕਰ ਦਿੱਤਾ। ਇਸ ਮਹਾਨ ਕਾਰਜ ਦੀ ਅਗਵਾਈ ਤੇ ਪ੍ਰੇਰਨਾ ਰਾਜਾ ਰਵੀ ਵਰਮਾ ਦੇ ਚਿੱਤਰਾਂ ਤੋਂ ਲਈ। ਇਹ ਅਜਿਹਾ ਸਮਾਂ ਸੀ ਜਦੋਂ ਚਿੱਤਰਕਾਰ ਨੂੰ ਭੁੱਖ, ਗਰੀਬੀ, ਤੰਗੀਆਂ-ਤੁਰਸ਼ੀਆਂ ਆਦਿ ਦੈਂਤਾਂ ਨਾਲ ਜ਼ਬਰਦਸਤ ਘੋਲ ਕਰਨਾ ਪਿਆ। ਅਜਿਹੇ ਅਵਸਰ 'ਤੇ ਚਿੱਤਰਕਾਰ ਕ੍ਰਿਪਾਲ ਸਿੰਘ ਨੇ ਹਿੰਮਤ ਨਹੀਂ ਹਾਰੀ ਤੇ ਇਕ ਬਹਾਦਰ ਸੂਰਮੇ ਵਾਂਗ ਕਲਾ ਦੇ ਪਿੜ ਵਿਚ ਅੱਗੇ ਹੀ ਵਧਦਾ ਗਿਆ।

ਸੰਨ ੧੯੫੦ ਵਿਚ ਆਲ ਇੰਡੀਆ ਫਾਈਨ ਆਰਟਸ ਸੁਸਾਇਟੀ ਵੱਲੋਂ ਸ਼ਿਮਲੇ ਵਿਚ ਆਯੋਜਿਤ ਇਕ ਪ੍ਰਦਰਸ਼ਨੀ ਵਿਚ ਭਾਗ ਲਿਆ। ਇਸ ਪ੍ਰਦਰਸ਼ਨੀ ਵਿਚ ਆਪ ਜੀ ਵੱਲੋਂ ਜਿਸ ਚਿੱਤਰ ਨੂੰ ਪ੍ਰਦਰਸ਼ਿਤ ਕੀਤਾ ਗਿਆ ਉਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਬੇ-ਦਾਵਾ ਪਾੜ੍ਹਨ ਦੀ ਪ੍ਰਸਿੱਧ ਘਟਨਾ ਨੂੰ ਦਰਸਾਇਆ ਗਿਆ ਸੀ। ਇਸ ਪੇਂਟਿੰਗ ਨੂੰ ਵੇਖ ਕੇ ਹਰ ਅੱਖ ਦੰਗ ਰਹਿ ਗਈ ਕਿ ਇੰਨੀ ਸਾਰਥਿਕਤਾ, ਪ੍ਰਬੀਨਤਾ ਇਸ ਚਿੱਤਰਕਾਰ ਨੇ ਕਿਵੇਂ ਦੇ ਦਿੱਤੀ? ਪ੍ਰਦਰਸ਼ਨੀ ਦੀ ਚੋਣ ਕਮੇਟੀ ਦੇ ਮੈਂਬਰਾਂ ਨੂੰ ਆਪ ਦੀ ਅਸਚਰਜ ਕਲਾ-ਕ੍ਰਿਤ ਦੇ ਕ੍ਰਿਸ਼ਮੇ ਦਾ ਕਾਇਲ ਹੋਣਾ ਪਿਆ। ਉਨ੍ਹਾਂ ਨੂੰ ਯਕੀਨ ਹੀ ਨਹੀਂ ਸੀ ਆਉਂਦਾ ਕਿ ਇੰਨਾ ਚੰਗਾ ਤੇ ਸਫਲ ਚਿੱਤਰ (ਪੇਂਟਿੰਗ) ਇਸ ਚਿੱਤਰਕਾਰ ਦੇ ਹੱਥਾਂ ਦੀ ਕ੍ਰਿਤ ਹੋਵੇਗੀ?

ਸ. ਕ੍ਰਿਪਾਲ ਸਿੰਘ ਨੇ ਸੰਨ ੧੯੫੫ ਵਿਚ ਅਪਣੀਆਂ ਕਲਾ-ਕ੍ਰਿਤਾਂ ਦੀ ਪਹਿਲੀ ਇਕ ਪੁਰਖੀ ਕਲਾ ਪ੍ਰਦਰਸ਼ਨੀ ਜਲੰਧਰ ਵਿਚ ਆਯੋਜਿਤ ਕੀਤੀ। ਪ੍ਰਦਰਸ਼ਨੀ ਵਿਚ ਆਪ ਦੇ ਕੁਝ ਕੁ ਚਿੱਤਰ ਵਿਕ ਗਏ। ਇਸ ਨਾਲ ਕਲਾਕਾਰ ਨੂੰ ਕਾਫੀ ਉਤਸ਼ਾਹ ਮਿਲਿਆ। ਜੋ ਰਕਮ ਮਿਲੀ ਉਸ ਦੀ ਕਲਾ ਸਮਗਰੀ ਖਰੀਦੀ ਅਤੇ ਹੋਰ ਚਿੱਤਰਾਂ ਨੂੰ ਉਲੀਕਣ ਵਿਚ ਜੁਟ ਗਏ। ਸੰਨ ੧੯੫੬ ਵਿਚ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਨੇ ਇਕ ਕਲਾ ਪ੍ਰਦਰਸ਼ਨੀ ਦਾ ਆਯੋਜਨ ਕੀਤਾ। ਪਹਿਲਾ ਇਨਾਮ ਸ. ਕ੍ਰਿਪਾਲ ਸਿੰਘ ਨੂੰ ਪ੍ਰਾਪਤ ਹੋਇਆ। ਇਹ ਉਹ ਸਮਾਂ ਸੀ ਜਦੋਂ ਆਪ ਨੂੰ ਕਲਾ ਖੇਤਰ ਵਿਚ ਪੂਰਨ ਰੂਪ ਵਿਚ ਜਾਣਿਆ-ਪਹਿਚਾਣਿਆ ਜਾਣ ਲੱਗਾ।

ਆਪ ਜੀ ਦੀ ਕਲਾ ਪ੍ਰਤਿਭਾ ਤੋਂ ਪ੍ਰਭਾਵਿਤ ਹੋ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਨ ੧੯੫੫ ਵਿਚ ਸ੍ਰੀ ਅੰਮ੍ਰਿਤਸਰ ਵਿਖੇ ਕੇਂਦਰੀ ਸਿੱਖ ਅਜਾਇਬ ਘਰ ਦੀ ਸਥਾਪਨਾ ਹਿੱਤ ਆਪ ਦੀਆਂ ਵਡਮੁੱਲੀਆਂ ਸੇਵਾਵਾਂ ਪ੍ਰਾਪਤ ਕੀਤੀਆਂ। ਇਨ੍ਹਾਂ ਛੇ ਸਾਲਾਂ ਦੇ ਦੌਰਾਨ ਆਪ ਨੇ ਵੱਡ-ਅਕਾਰੀ ੩੬ ਚਿੱਤਰਾਂ (ਪੇਂਟਿੰਗਜ਼) ਦੀ ਸਿਰਜਣਾ ਕੀਤੀ। ਇਹ ਪੇਂਟਿੰਗਜ਼ ਵਿਸ਼ੇਸ਼ ਤੌਰ 'ਤੇ 'ਸਿੱਖ ਅਰਦਾਸ' ਨਾਲ ਜੁੜੀਆਂ ਹੋਈਆਂ ਸਨ। ਮੂੰਹ ਬੋਲਦੀਆਂ ਪੇਂਟਿੰਗਜ਼ ਵਿਚ ਸਿੱਖ ਵਿਰਸੇ ਤੇ ਵਿਰਾਸਤ ਦੀ ਖੂਬਸੂਰਤ ਝਲਕ ਸੀ। ਦੇਗਾਂ ਵਿਚ ਉਬਲਦੇ, ਬੰਦ ਬੰਦ ਕਟਾਉਂਦੇ, ਚਰਖੜੀਆਂ 'ਤੇ ਚੜ੍ਹਦੇ, ਸਿਰਾਂ ਦੇ ਮੁੱਲ ਪਵਾਉਂਦੇ ਸੂਰਮਿਆਂ ਦੀਆਂ ਮੂੰਹ ਬੋਲਦੀਆਂ ਸ਼ਹਾਦਤਾਂ ਅੱਗੇ ਦਰਸ਼ਕਾਂ ਦੇ ਸਿਰ ਝੁਕ ਜਾਂਦੇ ਹਨ।

ਇਸ ਤੋਂ ਇਲਾਵਾ ਹੋਰ ਵੀ ਸਿੱਖ ਗੁਰੂ ਸਾਹਿਬਾਨ ਦੇ ਵੱਖ-ਵੱਖ ਸਮੇਂ ਅਦੁੱਤੀ ਤੇ ਅਨੂਠੀਆਂ ਘਟਨਾਵਾਂ ਨੂੰ ਚਿੱਤਰਕਾਰ ਨੇ ਅਪਣੇ ਸੂਖਮ ਜਜ਼ਬਿਆਂ ਰਾਹੀਂ ਸਾਕਾਰ ਕੀਤਾ ਹੈ।

ਸੰਨ ੧੯੬੩ ਤੋਂ ੧੯੬੬ ਈ. ਤਕ ਦਾ ਸਮਾਂ ਆਪ ਨੇ ਦਿੱਲੀ ਵਿਚ ਬਿਤਾਇਆ। ਇਨ੍ਹਾਂ ਤਿੰਨਾਂ ਸਾਲਾਂ ਦੇ ਸਮੇਂ ਵਿਚ ਪ੍ਰਮੁੱਖ ਰੂਪ ਵਿਚ ਆਪ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਤੇ ਸਿੱਖ ਇਤਿਹਾਸ ਨਾਲ ਸੰਬੰਧਿਤ ਪੇਂਟਿੰਗਜ਼ ਦੀ ਸਿਰਜਣਾ ਕੀਤੀ। ਇਨ੍ਹਾਂ ਪੇਂਟਿੰਗਜ਼ ਦੀ ਸੇਵਾ ਆਪ ਦੀ ਕਲਾ ਕੌਸ਼ਲਤਾ ਤੋਂ ਪ੍ਰਭਾਵਿਤ ਹੋ ਕੇ ਕਲਾ-ਪ੍ਰੇਮੀ ਤੇ ਪੰਥ-ਦਰਦੀ ਸ. ਮਹਿਤਾਬ ਸਿੰਘ ਹਿੰਦੁਸਤਾਨ ਰੈਫਰੀਜੇਸ਼ਨ (ਦਰਿਆ ਗੰਜ) ਨਵੀਂ ਦਿੱਲੀ ਨੇ ਕਰਵਾਈ ਜੋ ਉਨ੍ਹਾਂ ਨੇ ਬਾਅਦ ਵਿਚ ਦਿੱਲੀ ਕਮੇਟੀ ਨੂੰ ਸੌਂਪ ਦਿੱਤੇ। ਬਾਅਦ ਵਿਚ ਦਿੱਲੀ ਦੇ ਸਿੱਖ ਅਜਾਇਬ ਘਰ ਦੇ ਮੋਢੀ ਚਿੱਤਰਕਾਰ ਤੇ ਨਿਰਮਾਤਾ ਵੀ ਸ. ਕ੍ਰਿਪਾਲ ਸਿੰਘ ਜੀ ਹੀ ਹਨ।

ਸੰਨ ੧੯੬੭ ਵਿਚ ਆਪ ਨੇ ਆਪਣੀ ਚਿੱਤਰਸ਼ਾਲਾ ਚੰਡੀਗੜ੍ਹ ਵਿਚ ਸਥਾਪਿਤ ਕਰ ਦਿੱਤੀ। ਇੱਥੇ ਆਪ ਨੇ ਕਈ ਪੇਂਟਿੰਗਜ਼ ਚੰਡੀਗੜ੍ਹ ਆਰਟ ਗੈਲਰੀ ਤੇ ਮਿਊਜ਼ੀਅਮ ਲਈ ਤਿਆਰ ਕੀਤੇ। ਡਾਕਟਰ ਐਮ. ਐਸ. ਰੰਧਾਵਾ ਨੇ ਆਪ ਦੀ ਕਲਾ ਤੋਂ ਪ੍ਰਭਾਵਿਤ ਹੋ ਕੇ Natural History Museum ਸਥਾਪਿਤ ਕਰਨ ਹਿੱਤ ਵੱਡ-ਅਕਾਰੀ ਪੇਂਟਿੰਗਜ਼ ਬਣਾਉਣ ਦੀਆਂ ਸੇਵਾਵਾਂ ਪ੍ਰਾਪਤ ਕੀਤੀਆਂ।

ਚਿੱਤਰਕਾਰ ਨੇ ਗੁਰੂ ਨਾਨਕ ਸਾਹਿਬ ਦੀਆਂ ਜੀਵਨ ਘਟਨਾਵਾਂ ਨੂੰ ਆਪਣੇ ਬੁਰਸ਼ ਦੀਆਂ ਛੋਹਾਂ ਨਾਲ ਬੜੇ ਸੋਹਣੇ ਢੰਗ ਨਾਲ ਉਜਾਗਰ ਕੀਤਾ ਹੈ। ਇਨ੍ਹਾਂ ਵਿੱਚੋਂ ਮੈਨੂੰ ਦੋ ਪੇਂਟਿੰਗਜ਼ ਨੇ ਤਾਂ ਅਤਿਅੰਤ ਪ੍ਰਭਾਵਿਤ ਕੀਤਾ ਹੈ। ਪਹਿਲਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਾਬਰ ਦੇ ਦਰਬਾਰ ਵਾਲਾ ਤੇ ਦੂਜਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਾਨ ਸਰੋਵਰ ਦੀ ਯਾਤਰਾ ਵਾਲੀ ਪੇਂਟਿੰਗ ਹੈ। ਇਸੇ ਤਰ੍ਹਾਂ ਮਹਾਨ ਮੁਸਲਮਾਨ ਫਕੀਰ ਹਜ਼ਰਤ ਸਾਈਂ ਮੀਆਂ ਮੀਰ ਜੀ ਹੱਥੋਂ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦਾ ਨੀਂਹ ਪੱਥਰ ਰੱਖਣਾ ਕਲਾ-ਕ੍ਰਿਤ ਸਾਂਝੀਵਾਲਤਾ ਦੀ ਮੂੰਹ ਬੋਲਦੀ ਤਸਵੀਰ ਹੈ ਜਿਸ ਦ੍ਰਿਸ਼ ਵਿਚ ਬਾਬਾ ਬੁੱਢਾ ਜੀ, ਸ੍ਰੀ ਗੁਰੂ ਅਰਜਨ ਦੇਵ ਜੀ, ਭਾਈ ਗੁਰਦਾਸ ਜੀ ਤੇ ਹੋਰ ਗੁਰਸਿੱਖਾਂ ਨੂੰ ਦਰਸਾਇਆ ਗਿਆ ਹੈ। ਇਸੇ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਿੱਤਰ ਪ੍ਰਕਾਸ਼ ਤੋਂ ਲੈ ਕੇ ਜੋਤੀ ਜੋਤਿ ਸਮਾਉਣ ਤਕ ਬੜੇ ਯਥਾਰਥਕ ਢੰਗ ਕਲਾਕਾਰ ਦੇ ਹੱਥਾਂ ਦਾ ਕਮਾਲ ਹੈ।

ਜਦੋਂ ਚਿੱਤਰਕਾਰ ਲੜਾਈਆਂ ਦੇ ਦ੍ਰਿਸ਼ਾਂ ਨੂੰ ਚਿਤਰਦਾ ਹੈ ਤਾਂ ਉਸ ਦੀ ਕਲਾ ਸਿਖਰਾਂ ਛੋਂਹਦੀ ਪ੍ਰਤੀਤ ਹੁੰਦੀ ਹੈ। ਹਜ਼ਾਰਾਂ ਵਿਅਕਤੀਆਂ ਦਾ ਲੜਾਈ ਵਿਚ ਲੜ੍ਹਨਾ, ਘੋੜਿਆਂ ਦਾ ਦੌੜਣਾ, ਨੇਜ਼ਿਆਂ ਤੇ ਤਲਵਾਰਾਂ ਦੀ ਲਸ਼ਕਾਰ, ਬੰਦੂਕਾਂ ਤੇ ਤੋਪਾਂ ਦੇ ਗੋਲਿਆਂ ਨਾਲ ਧੂੰਆਂਧਾਰ ਹੋਏ ਅਕਾਸ਼, ਵਰ੍ਹਦਿਆਂ ਤੀਰਾਂ ਵਿਚ ਜੋਸ਼ੀਲੇ ਚਿਹਰਿਆਂ ਵਾਲੇ ਅਣਖੀਲੇ ਯੋਧਿਆਂ ਦਾ ਵੈਰੀ ਨੂੰ ਲਲਕਾਰਦੇ ਹੋਏ ਦਰਸਾਉਣਾ ਆਦਿ ਇਸ ਮਹਾਨ ਚਿੱਤਰਕਾਰ ਦੇ ਬੁਰਸ਼ ਦਾ ਹੀ ਚਮਤਕਾਰ ਹੈ। ਲੜਾਈ ਸੰਬੰਧੀ ਚਿੱਤਰ ਵਿਚ ਬਾਬਾ ਅਜੀਤ ਸਿੰਘ ਤੇ

ਬਾਬਾ ਜੁਝਾਰ ਸਿੰਘ ਦਾ ਚਮਕੌਰ ਦੇ ਜੰਗ-ਏ-ਮੈਦਾਨ 'ਚ ਲੜਨਾ, ਬਾਬਾ ਬੰਦਾ ਸਿੰਘ ਬਹਾਦਰ ਦਾ ਸਰਹੰਦ ਦੀ ਇੱਟ ਨਾਲ ਇੱਟ ਵਜਾਉਣਾ, ਛੋਟਾ ਘੱਲੂਘਾਰਾ ਆਦਿ ਚਿੱਤਰ ਕਲਾਕਾਰ ਦੀ ਤੀਖਣ ਸੂਝ ਦਾ ਪ੍ਰਤੀਕ ਹਨ।

ਆਪ ਦੀਆਂ ਪੇਂਟਿੰਗਜ਼ ਪੰਜਾਬ ਦੀਆਂ ਯਾਦਗਾਰਾਂ, ਅਜਾਇਬ ਘਰਾਂ, ਸੰਸਥਾਵਾਂ ਤੇ ਸਮਾਰਕਾਂ ਵਿਚ ਪ੍ਰਦਰਸ਼ਿਤ ਆਪਣੀ ਕਲਾ ਦੀ ਮਹਿਕ ਖਿੰਡਾ ਰਹੀਆਂ ਹਨ। ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਗੁਰੂ ਗੋਬਿੰਦ ਸਿੰਘ ਭਵਨ ਵਿਖੇ ਪੰਜ ਪੇਂਟਿੰਗਜ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨਾਲ ਜੁੜੀਆਂ ਪ੍ਰਦਰਸ਼ਿਤ ਹਨ। ਇਸ ਤਰ੍ਹਾਂ ਬਹੁਤ ਹੀ ਵੱਡ-ਅਕਾਰੀ ਪੇਂਟਿੰਗ ਐਂਗਲੋ ਸਿੱਖ ਵਾਰ ਨਾਲ ਸੰਬੰਧਿਤ ਫਿਰੋਜਸ਼ਾਹ ਮੈਮੋਰੀਅਲ ਵਿਖੇ ਪ੍ਰਦਰਸ਼ਿਤ ਹਨ। ਸ੍ਰੀ ਗੁਰੂ ਤੇਗ ਬਹਾਦਰ ਜੀ ਅਜਾਇਬ ਘਰ, ਸ੍ਰੀ ਅਨੰਦਪੁਰ ਸਾਹਿਬ ਵਿਚ ੭ ਪੇਂਟਿੰਗਜ਼ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੀਵਨ 'ਤੇ ਆਧਾਰਿਤ ਪ੍ਰਦਰਸ਼ਿਤ ਹਨ। ਇਸੇ ਤਰ੍ਹਾਂ ਗੁਰਦੁਆਰਾ ਕਤਲਗੜ੍ਹ ਸਾਹਿਬ ਸ੍ਰੀ ਚਮਕੌਰ ਸਾਹਿਬ ਵਿਚ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੰਗ ਦੇ ਮੈਦਾਨ ਵਿਚ ਆਪਣੇ ਜ਼ੌਹਰ ਵਿਖਾਉਂਦੇ ਦਰਸਾਏ ਗਏ ਹਨ ਜੋ ਆਪ ਦੀ ਕਲਾ ਦੇ ਸੁੰਦਰ ਪ੍ਰਤੀਕ ਹਨ। ਚੰਡੀਗੜ੍ਹ ਮਿਊਜ਼ੀਅਮ ਤੇ ਆਰਟ ਗੈਲਰੀ ਵਿਚ ਆਪ ਦੀਆਂ ਪੇਂਟਿੰਗਜ਼ ਪ੍ਰਦਰਸ਼ਿਤ ਹਨ।

ਕਲਾ ਦੇ ਖੇਤਰ ਵਿਚ ਆਪ ਜੀ ਨੂੰ ਅਨੇਕਾਂ ਮਾਣ ਤੇ ਸਨਮਾਨ ਪ੍ਰਾਪਤ ਹੋਏ ਹਨ। ਆਪ ਦੀ ਕਲਾ ਨੂੰ ਉਤਸ਼ਾਹਿਤ ਕਰਨ ਹਿੱਤ ਡਾ. ਐਮ. ਐਸ. ਰੰਧਾਵਾ ਦੀ ਬੜੀ ਸਰਪ੍ਰਸਤੀ ਰਹੀ ਹੈ। ਮਲਿਕ ਹਰਦਿੱਤ ਸਿੰਘ, ਸਿਰਦਾਰ ਕਪੂਰ ਸਿੰਘ ਤੇ ਡਾ. ਇੰਦਰਜੀਤ ਸਿੰਘ (ਪੰਜਾਬ ਐਂਡ ਸਿੰਧ ਬੈਂਕ) ਨੇ ਵੀ ਕਲਾਕਾਰ ਦੀ ਸਦਾ ਪਿੱਠ ਥਾਪੀ ਹੈ। ਉਨ੍ਹਾਂ ਦੀ ਕਲਾ ਦੇ ਪ੍ਰਸ਼ੰਸਕਾਂ ਦਾ ਘੇਰਾ ਬੜਾ ਵਿਸ਼ਾਲ ਹੈ। ਪਰ ਤਦ ਵੀ ਪ੍ਰਿੰ. ਸਤਬੀਰ ਸਿੰਘ, ਸ. ਭਾਨ ਸਿੰਘ, ਸ. ਤਰਲੋਚਨ ਸਿੰਘ ਨੇ ਸਮੇਂ-ਸਮੇਂ ਕਲਾਕਾਰ ਨੂੰ ਉਤਸ਼ਾਹਿਤ ਕੀਤਾ ਹੈ। ਸੰਨ ੧੯੯੦ ਵਿਚ ਜਦੋਂ ਕਲਾਕਾਰ ਨੇ ਸਦੀਵੀ ਵਿਛੋੜਾ ਦਿੱਤਾ ਤਾਂ ਭੋਗ ਸਮੇਂ ਸ. ਗੁਰਚਰਨ ਸਿੰਘ ਟੌਹੜਾ ਨੇ ਚਿੱਤਰਕਾਰ ਨੂੰ ਦਿਲ ਦੀਆਂ ਗਹਿਰਾਈਆਂ ਨਾਲ ਸ਼ਰਧਾ ਦੇ ਫੁਲ ਭੇਂਟ ਕੀਤੇ। ਸ. ਕ੍ਰਿਪਾਲ ਸਿੰਘ ਚਿੱਤਰਕਾਰ ਦੀ ਵਿਰਾਸਤ ਨੂੰ ਇਸ ਸਮੇਂ ਉਨ੍ਹਾਂ ਦਾ ਸਪੁੱਤਰ ਸ. ਜਰਨੈਲ ਸਿੰਘ ਚਿੱਤਰਕਾਰ ਸਰੀ (ਕੈਨੇਡਾ) ਵਿਚ ਅੱਗੇ ਤੋਰ ਰਿਹਾ ਹੈ।

ਅੱਜ ਭਾਵੇਂ ਸ. ਕ੍ਰਿਪਾਲ ਸਿੰਘ ਜੀ ਸਾਡੇ ਵਿਚ ਨਹੀਂ ਹਨ ਪਰ ਉਨ੍ਹਾਂ ਦੀਆਂ ਬਣਾਈਆਂ ਕਲਾ-ਕ੍ਰਿਤਾਂ ਕੌਮਾਂਤਰੀ ਗਗਨ ਉਪਰ ਧਰੂ ਤਾਰੇ ਵਾਂਗ ਸਦਾ ਟਿਮ-ਟਿਮਾਉਂਦੀਆਂ ਰਹਿਣਗੀਆਂ। ਉਹ ਸਮੁੱਚੇ ਪੰਥ ਲਈ ਆਪਣੀਆਂ ਅਦੁੱਤੀ ਤੇ ਸ਼ਾਨਦਾਰ ਸੇਵਾਵਾਂ ਕਰ ਕੇ ਆਪਣੀ ਅਮਿਟ ਛਾਪ ਛੱਡ ਗਏ ਹਨ। ਉਨ੍ਹਾਂ ਦੀ ਪਹਿਲੀ ਜਨਮ ਸ਼ਤਾਬਦੀ 'ਤੇ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਨ ਦੀ ਖੁਸ਼ੀ ਲੈਂਦਾ ਹਾਂ। ■

# ਬੱਚਿਆਂ ਵਿਚ ਕਿਵੇਂ ਸ਼ੁਰੂ ਹੁੰਦਾ ਹੈ ਨਸ਼ਿਆਂ ਦਾ ਰੁਝਾਨ

*-ਸਤਵਿੰਦਰ ਸਿੰਘ ਫੂਲਪੁਰ**

ਸਕੂਲੀ ਬੱਚਿਆਂ ਵਿਚ ਵੱਧ ਰਿਹਾ ਨਸ਼ਿਆਂ ਦਾ ਰੁਝਾਨ ਬੇਹੱਦ ਚਿੰਤਾਜਨਕ ਹੈ। ਇਸ ਰੁਝਾਨ ਦੇ ਅੰਕੜੇ ਦਿਮਾਗ ਸੁੰਨ ਕਰ ਦੇਣ ਵਾਲੇ ਹਨ। ਬੱਚਿਆਂ ਵਿਚ ਨਸ਼ਿਆਂ ਦਾ ਰੁਝਾਨ ਕਿਸ ਉਮਰ ਵਿਚ ਅਤੇ ਕਿਵੇਂ ਪੈਦਾ ਹੁੰਦਾ ਹੈ, ਹਥਲੇ ਲੇਖ ਵਿਚ ਅਸੀਂ ਇਸ ਬਾਰੇ ਚਰਚਾ ਕਰਾਂਗੇ।

ਬੱਚਿਆਂ ਵਿਚ ਨਸ਼ਿਆਂ ਦੇ ਰੁਝਾਨ ਦੀ ਸੰਭਾਵਨਾ ਤੇਰ੍ਹਾਂ ਸਾਲ ਤੋਂ ਲੇ ਕੇ ਉਨੀਂ ਸਾਲ ਦੀ ਉਮਰ ਤਕ ਜ਼ਿਆਦਾ ਹੁੰਦੀ ਹੈ। ਬਾਲ ਮਨੋਵਿਗਿਆਨੀਆਂ ਅਨੁਸਾਰ ਇਸ ਤੇਰ੍ਹਾਂ ਤੋਂ ਉਨੀਂ ਸਾਲ ਦੀ ਉਮਰ (ਗੱਭਰੂ ਅਵਸਥਾ) (Teenage) ਵਿਚ ਬੱਚੇ ਦੇ ਵਿਵਹਾਰ ਵਿਚ ਕਈ ਤਰ੍ਹਾਂ ਦੇ ਪਰਿਵਰਤਨ ਆਉਂਦੇ ਹਨ। ਇਸ ਉਮਰ ਵਿਚ ਬੱਚੇ ਆਪਣੀਆਂ ਇੱਛਾਵਾਂ, ਲੋੜਾਂ, ਆਪਣੇ ਚੰਗੇ-ਬੁਰੇ ਵਿਵਹਾਰ ਨੂੰ ਸਮਝਣ ਤੋਂ ਅਸਮਰੱਥ ਹੁੰਦੇ ਹਨ। ਇਸ ਉਮਰ ਵਿਚ ਬੱਚਿਆਂ ਦੀ ਜ਼ਿੰਦਗੀ ਦਾ ਨਵਾਂ ਪੜ੍ਹਾਅ ਸ਼ੁਰੂ ਹੁੰਦਾ ਹੈ। ਪ੍ਰਾਇਮਰੀ ਸਕੂਲ ਪਾਸ ਕਰਨ ਤੋਂ ਬਾਅਦ ਛੇਵੀਂ, ਸਤਵੀਂ ਜਮਾਤ ਤਕ ਪਹੁੰਚਦਿਆਂ ਉਹ ਮਹਿਸੂਸ ਕਰਨ ਲਗਦੇ ਹਨ ਕਿ ਅਸੀਂ ਹੁਣ ਜ਼ਿੰਦਗੀ ਦੇ ਨਵੇਂ ਪੜਾਅ ਵਿਚ ਪਹੁੰਚ ਚੁਕੇ ਹਾਂ। ਇਸ ਪੜਾਅ ਵਿਚ ਉਨ੍ਹਾਂ ਅੰਦਰ ਕਈ ਵਲਵਲੇ ਉਠਦੇ ਹਨ। ਉਹ ਜ਼ਿੰਦਗੀ ਵਿਚ ਨਵੇਂ-ਨਵੇਂ ਪ੍ਰਯੋਗ ਕਰਨਾ ਚਾਹੁੰਦੇ ਹਨ। ਉਨ੍ਹਾਂ ਅੰਦਰ ਆਪਣੇ ਆਸ-ਪਾਸ ਲੋਕਾਂ ਵਿਚ ਆਪਣੀ ਹੋਂਦ ਨੂੰ ਪਰਗਟ ਕਰਨ ਦੀ ਇੱਛਾ ਉਤਪੰਨ ਹੁੰਦੀ ਹੈ। ਬੱਚਿਆਂ ਦੀ ਉਮਰ ਦਾ ਇਹ ਪੜਾਅ ਬਹੁਤ ਨਾਜ਼ੁਕ ਹੁੰਦਾ ਹੈ। ਇਸ ਉਮਰ ਵਿਚ ਤਿਲਕਿਆ ਪੈਰ ਉਨ੍ਹਾਂ ਦਾ ਜੀਵਨ ਤਬਾਹ ਕਰ ਸਕਦਾ ਹੈ। ਇਸ ਉਮਰ ਵਿਚ ਮਾਪਿਆਂ ਅਤੇ ਅਧਿਆਪਕਾਂ ਨੂੰ ਬੱਚਿਆਂ ਦੀਆਂ ਗਤੀਵਿਧੀਆਂ ਉੱਪਰ ਖਾਸ ਧਿਆਨ ਰੱਖਣ ਦੀ ਲੋੜ ਹੁੰਦੀ ਹੈ।

**ਨਸ਼ਿਆਂ ਵੱਲ ਰੁਝਾਨ:-** ਗੱਭਰੂ ਅਵਸਥਾ (Teenage) ਵਿਚ ਪੈਰ ਧਰਦਿਆਂ ਹੁਣ ਉਹ ਯਾਰ੍ਹਾਂ ਦੋਸਤਾਂ ਨਾਲ ਢਾਣੀ ਵਿਚ ਘੁੰਮਣ ਫਿਰਨ ਲਗਦੇ ਹਨ ਅਤੇ ਖਾਣ-ਪੀਣ ਲਈ ਕਿਤੇ ਬਾਹਰਲੀਆਂ ਥਾਵਾਂ 'ਤੇ ਬੈਠਦੇ ਹਨ। ਇਸ ਬੈਠਣ ਦੇ ਰੁਝਾਨ ਨਾਲ ਸ਼ੁਰੂ ਹੁੰਦਾ ਹੈ ਨਸ਼ਿਆਂ ਵੱਲ ਦਾ ਸਫਰ। ਸ਼ੁਰੂਆਤੀ ਦੌਰ ਵਿਚ ਜਦੋਂ ਉਹ ਕਿਸੇ ਹੋਟਲ, ਢਾਬੇ ਆਦਿ ਵਿਚ ਖਾਣ-ਪੀਣ ਲਈ ਬੈਠਦੇ ਹਨ ਤਾਂ ਖਾਣੇ ਨਾਲ ਕੋਲਡ ਡਰਿੰਕ ਆਦਿ ਪੀਂਦੇ ਹਨ। ਇਸ ਸਟੇਜ ਤਕ ਪਹੁੰਚਦਿਆਂ ਮਾੜ੍ਹੀ ਸੰਗਤ ਕਰਨ ਬਹੁਤਿਆਂ ਨੂੰ ਚੈਨੀ-ਖੈਨੀ ਨਾਮਕ (ਤੰਮਾਕੂ ਦੀ ਪੁੜੀ) ਖਾਣ ਦੀ ਆਦਤ ਪੈ ਚੁੱਕੀ ਹੁੰਦੀ ਹੈ। ਇਹ ਉਨ੍ਹਾਂ ਨੂੰ ਤੰਮਾਕੂ ਦੇ ਖੋਖਿਆਂ ਤੋਂ ਸਸਤੀ ਅਤੇ ਆਸਾਨ ਰੂਪ ਵਿਚ ਮਿਲ ਜਾਂਦੀ ਹੈ। ਜਿਸ ਢਾਣੀ ਵਿਚ ਕਿਸੇ

** ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ। ਮੋ. ੯੯੧੪੪੧੯੪੯੪*

ਇਕ ਨੂੰ ਵੀ ਚੈਨੀ-ਖੈਨੀ ਖਾਣ ਦੀ ਮਾੜ੍ਹੀ ਵਾਦੀ ਪਈ ਹੋਵੇ, ਉਹ ਪੂਰੀ ਢਾਣੀ ਨੂੰ ਖਾਣ ਲਾ ਦਿੰਦਾ ਹੈ। ਇਸ ਤੋਂ ਬਾਅਦ ਸ਼ੁਰੂ ਹੁੰਦਾ ਹੈ ਅਗਲਾ ਪੜਾਅ। ਹੁਣ ਇਕ ਪਾਸੇ ਤਾਂ ਉਨ੍ਹਾਂ ਦੇ ਸੁਭਾਅ ਵਿਚ ਪਰਿਵਰਤਨ ਹੋ ਰਿਹਾ ਹੈ, ਹੁਣ ਉਹ ਆਪਣੇ ਆਪ ਨੂੰ ਬੱਚਾ ਨਹੀਂ ਸਮਝਦੇ, ਉਹ ਲੋਕਾਂ ਵਿਚ ਆਪਣੀ ਹੋਂਦ ਦਾ ਪ੍ਰਗਟਾਵਾ ਕਰਨਾ ਚਾਹੁੰਦੇ ਹਨ, ਉਹ ਉੱਡਣਾ ਚਾਹੁੰਦੇ ਹਨ। ਦੂਸਰਾ, ਜੋ ਪੰਜਾਬੀ ਗਾਇਕੀ ਅਤੇ ਫਿਲਮਾਂ ਨੇ ਨੌਜੁਆਨੀ ਨੂੰ ਕੁਰਾਹੇ ਪਾਇਆ ਹੈ ਉਸ ਦਾ ਪ੍ਰਭਾਵ ਵੀ ਭਾਰੂ ਹੈ। ਇਸ ਲਈ ਹੁਣ ਬੈਠਣ ਸਮੇਂ ਅਗਲਾ ਰੁਝਾਨ ਸ਼ੁਰੂ ਹੁੰਦਾ ਹੈ ਬੀਅਰ ਪੀਣ ਦਾ। ਇਸ ਪੜਾਅ ਵਿਚ ਪਹਿਲੇ ਪਹਿਲ ਉਹ ਹੋਟਲ, ਢਾਬੇ, ਅਹਾਤੇ ਆਦਿ ਵਿਚ ਬੈਠ ਕੇ ਪੀਣ ਤੋਂ ਡਰਦੇ ਹਨ। ਡਰ ਹੈ ਕਿ ਕੋਈ ਵੇਖ ਨਾ ਲਵੇ। ਘਰ ਦੇ ਮੈਂਬਰਾਂ ਨੂੰ ਪਤਾ ਨਾ ਚਲ ਜਾਵੇ। ਇਸ ਲਈ ਉਹ ਕਿਸੇ ਮਹਿਫੂਜ਼ ਟਿਕਾਣੇ ਦੀ ਭਾਲ ਕਰਦੇ ਹਨ। ਇਨ੍ਹਾਂ ਦੋਸਤਾਂ ਦੀ ਢਾਣੀ ਵਿੱਚੋਂ ਕੋਈ ਇਕ-ਦੋ ਅਜਿਹੇ ਹੁੰਦੇ ਹਨ ਜਿਨ੍ਹਾਂ ਦੇ ਮਾਤਾ-ਪਿਤਾ ਦੋਨੋਂ ਨੌਕਰੀ ਕਰਦੇ ਹਨ ਜਾਂ ਹੋਰ ਕਿਸੇ ਕਾਰਨ ਘਰ ਵਿਚ ਮਾਤਾ-ਪਿਤਾ ਦੀ ਗੈਰ-ਹਾਜ਼ਰੀ ਦਾ ਮੌਕਾ ਬਣਦਾ ਹੈ। ਅਜਿਹੇ ਖਾਲੀ ਘਰ ਉਨ੍ਹਾਂ ਦਾ ਪਹਿਲਾ 'ਅਹਾਤਾ' ਬਣਦੇ ਹਨ। ਉਹ ਬਾਹਰੋਂ ਬੀਅਰ ਆਦਿ ਦੀ ਬੋਤਲ ਲੈ ਕੇ ਬਸਤੇ ਵਿਚ ਲੁਕਾ ਕੇ ਉਸ ਖਾਲੀ ਘਰ ਵਾਲੇ ਦੋਸਤ ਦੇ ਘਰ ਬੈਠ ਕੇ ਪੀਂਦੇ ਹਨ। ਇਸ ਤਰ੍ਹਾਂ ਕਿਸੇ ਨਾ ਕਿਸੇ ਦੋਸਤ ਦੇ ਘਰ ਖਾਲੀ ਘਰ ਦਾ ਮੌਕਾ ਬਣਦਾ ਰਹਿੰਦਾ ਹੈ। ਇਸ ਢਾਣੀ ਵਿਚ ਜੇਕਰ ਕੋਈ ਪਿੰਡ ਦਾ ਮੁੰਡਾ ਸ਼ਾਮਲ ਹੋਵੇ ਤਾਂ ਖੇਤਾਂ ਵਿਚ ਲੱਗੀ ਬੰਬੀ (ਮੋਟਰ) ਇਨ੍ਹਾਂ ਲਈ ਮਹਿਫੂਜ਼ ਟਿਕਾਣਾ ਬਣਦੀ ਹੈ। ਖਾਸ ਕਰ ਗਰਮੀਆਂ ਵਿਚ ਇਹ ਇਕੱਠੇ ਹੋ ਕੇ ਨਹਾਉਣ ਦੇ ਬਹਾਨੇ ਬੰਬੀ 'ਤੇ ਜਾ ਕੇ ਵੀ ਬੀਅਰ ਆਦਿ ਪੀਂਦੇ ਹਨ, ਮਾਪਿਆਂ ਨੂੰ ਕੁਝ ਪਤਾ ਨਹੀਂ ਲਗਦਾ। ਹੁਣ ਜੇਕਰ ਕਿਸੇ ਮੌਕੇ ਸਾਰੇ ਦੋਸਤਾਂ ਕੋਲੋਂ ਪੈਸੇ ਇਕੱਠੇ ਕਰ ਕੇ ਦੀ ਬੀਅਰ ਦੀ ਬੋਤਲ ਦਾ ਜੁਗਾੜ ਨਾ ਬਣ ਪਾਵੇ ਤਾਂ ਇਹ ਘਰ ਵਿਚ ਇਕੱਠੀ ਹੋਈ ਰੱਦੀ ਲੋਹਾ, ਟੀਨ, ਕੱਚ, ਪਲਾਸਟਿਕ ਆਦਿ ਵੇਚ ਕੇ ਪੈਸੇ ਦਾ ਪ੍ਰਬੰਧ ਕਰਨ ਲਗਦੇ ਹਨ। ਇਹ ਪੜਾਅ ੭ਵੀਂ, ੮ਵੀਂ ਤੇ ੯ਵੀਂ ਜਮਾਤ ਤਕ ਚਲਦਾ ਹੈ। ਇਸ ਪੜਾਅ ਵਿਚ ਜੇਕਰ ਕੋਈ ਸਿਆਣਾ ਉਨ੍ਹਾਂ ਨੂੰ ਵਰਜੇ ਤਾਂ ਉਹ ਇਸ ਧੰਦੇ ਦੀਆਂ ਮੁਨਾਫਾਖੋਰ ਕੰਪਨੀਆਂ ਨੇ ਬੁਣੇ ਭਰਮ ਨਾਲ ਵਿਚ ਫਸ ਕੇ ਬੀਅਰ ਦੇ ਫਾਇਦੇ ਗਿਣਾਉਣ ਲਗਦੇ ਹਨ। ਹੁਣ ਉਹ ਬੀਅਰ ਦੇ ਇਸ ਹੱਦ ਤਕ ਆਦੀ ਹੋ ਚੁੱਕੇ ਹੁੰਦੇ ਹਨ ਕਿ ਉਨ੍ਹਾਂ ਨੂੰ ਇਸ ਨਾਲ ਪੂਰਾ ਸਰੂਰ ਮਹਿਸੂਸ ਨਹੀਂ ਹੁੰਦਾ ਅਤੇ ਹੁਣ ਇਸ ਤੋਂ ਅਗਲਾ ਪੜ੍ਹਾਅ ਆ ਜਾਂਦਾ ਹੈ ਸ਼ਰਾਬ ਦਾ। ਹੁਣ ਤਾਂ ਉਹ ਆਪਣੇ ਆਪ ਨੂੰ ਕਿਸੇ ਵੱਖਰੀ ਦੁਨੀਆ ਦਾ ਜੀਵ ਸਮਝਣ ਲਗਦੇ ਹਨ। ਹੁਣ ਨਸ਼ੇ ਉਨ੍ਹਾਂ ਲਈ ਮਾਮੂਲੀ ਗੱਲ ਰਹਿ ਜਾਂਦੀ ਹੈ। ਹੁਣ ਉਹ ੧੦ਵੀਂ, ੧੧ਵੀਂ ਅਤੇ ੧੨ਵੀਂ ਤਕ ਪੁੱਜ ਕੇ ਸਰਾਬਾਂ ਸ਼ਰੇਆਮ ਅਹਾਤੇ ਵਿਚ ਬੈਠ ਕੇ ਪੀਣ ਲਗਦੇ ਹਨ ਅਤੇ ਅਗਲੇ ਸਾਰੇ ਪੜ੍ਹਾਅ-ਹੁੱਕਾ ਬਾਰ, ਡਾਂਸ ਬਾਰ ਆਦਿ ਇਨ੍ਹਾਂ ਲਈ ਖੁੱਲ੍ਹ ਜਾਂਦੇ ਹਨ। ਇਨ੍ਹਾ ਵਿੱਚੋਂ ਕਈਆਂ ਨੂੰ ਅਫੀਮ ਦੀ ਲਤ ਵੀ ਲੱਗ ਜਾਂਦੀ ਹੈ। ਅਫੀਮ ਕਿੱਥੋਂ ਸਸਤੀ ਅਤੇ ਕਿੱਥੋਂ ਮਹਿੰਗੀ

ਮਿਲਦੀ ਹੈ? ਇਸ ਬਾਰੇ ਜਾਣਕਾਰੀ ਹੋ ਜਾਣ 'ਤੇ ਕਈ ਤਾਂ ਸਸਤੀ ਲੈ ਕੇ ਅੱਗੋਂ ਮਹਿੰਗੀ ਵੇਚਣ ਦਾ ਕੰਮ ਵੀ ਸ਼ੁਰੂ ਕਰ ਲੈਂਦੇ ਹਨ। ਇਸ ਤਰ੍ਹਾਂ ਇਹ ਨਸ਼ਾ ਤਸਕਰੀ ਦੀ ਦੁਨੀਆ ਵਿਚ ਪ੍ਰਵੇਸ਼ ਕਰ ਜਾਂਦੇ ਹਨ।

ਉਕਤ ਮਾਨਸਿਕਤਾ ਵਾਲੇ ਬੱਚਿਆਂ ਨੂੰ ਅੱਗੋਂ ਦੋ ਸ਼੍ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ। ਜਿਹੜੇ ਇਸ ਅਲਾਮਤ ਵਿੱਚੋਂ ਗੁਜ਼ਰਦਿਆਂ ਥੋੜ੍ਹੀ ਬਹੁਤ ਜ਼ਿੰਮੇਵਾਰੀ ਦਾ ਅਹਿਸਾਸ ਵੀ ਰੱਖਦੇ ਹਨ ਉਹ ਦੇਸ਼ ਜਾਂ ਵਿਦੇਸ਼ ਵਿਚ ਕਿਸੇ ਕੰਮ-ਧੰਦੇ ਜਾਂ ਨੌਕਰੀ ਵਿਚ ਲੱਗ ਕੇ ਜਾਂ ਵਿਆਹ ਤੋਂ ਬਾਅਦ ਸਿਆਣੀ ਬੀਬੀ (ਪਤਨੀ) ਮਿਲ ਜਾਣ 'ਤੇ ਇਸ ਅਲਾਮਤ ਵਿੱਚੋਂ ਉਭਰ ਆਉਂਦੇ ਹਨ ਅਤੇ ਜੋ ਕਿਸੇ ਕੰਮ-ਧੰਦੇ ਵਿਚ ਕਾਮਯਾਬ ਨਹੀਂ ਹੋ ਪਾਉਂਦੇ ਜਾਂ ਜਿਨ੍ਹਾਂ ਅੰਦਰ ਪਿਤਾ ਦੀ ਜਾਇਦਾਦ ਜ਼ਿੰਮੇਵਾਰੀ ਦਾ ਅਹਿਸਾਸ ਖਤਮ ਕਰ ਦਿੰਦੀ ਹੈ, ਉਹ ਫਿਰ ਪੱਕੇ ਨਸ਼ੇੜੀ ਬਣ ਜਾਂਦੇ ਹਨ। ਸਮੈਕ, ਕੋਕੀਨ ਆਦਿ ਕਈ ਤਰ੍ਹਾਂ ਦੇ ਨਸ਼ੇ ਕਰਨ ਲੱਗ ਪੈਂਦੇ ਹਨ। ਉਹ ਨਸ਼ੇ ਦੀ ਪੂਰਤੀ ਲਈ ਲੁੱਟਾਂ-ਖੋਹਾਂ ਕਰਨ ਲਗਦੇ ਹਨ, ਘਰ-ਬਾਰ ਤਬਾਹ ਕਰ ਲੈਂਦੇ ਹਨ। ਵਿਦਿਆਰਥੀ ਜੀਵਨ ਵਿਚ ਕੱਚੀ ਉਮਰੇ ਸ਼ਰਾਬ ਦਾ ਸੇਵਨ ਕਰਨ ਨਾਲ ਕਈ ਬੱਚੇ ਤਾਂ ਆਪਣੇ ਗੁਰਦੇ ਖਰਾਬ ਕਰ ਬੈਠਦੇ ਹਨ। ਇਨ੍ਹਾਂ ਵਿੱਚੋਂ ਕੁਝ ਤਾਂ ਮਾਪਿਆਂ ਦੀ ਜਮ੍ਹਾਂ-ਪੂੰਜੀ ਖਰਚ ਕਰਾ ਕੇ ਬਚ ਜਾਂਦੇ ਹਨ ਅਤੇ ਕੁਝ ਪਰਿਵਾਰ ਲਈ ਪਿੱਛੇ ਰੋਣਾ ਛੱਡ ਜਾਂਦੇ ਹਨ।

**ਇਸ ਅਲਾਮਤ ਦੀ ਜੜ੍ਹ ਵਧਣ ਦੇ ਕਾਰਨ:-**

ਇਸ ਦਾ ਸਭ ਤੋਂ ਪਹਿਲਾ ਕਾਰਨ ਹੈ ਜਿਸ ਘਰ ਵਿਚ ਪਿਉ, ਚਾਚੇ, ਤਾਏ ਆਦਿ ਸ਼ਰਾਬ ਪੀਂਦੇ ਹੋਣ ਜ਼ਿਆਦਾਤਰ ਅਜਿਹੇ ਘਰਾਂ ਦੇ ਬੱਚੇ ਇਸ ਨਸ਼ੇ ਦੀ ਅਲਾਮਤ ਵਿਚ ਜ਼ਿਆਦਾ ਫਸਦੇ ਹਨ, ਕਿਉਂਕਿ ਉਨ੍ਹਾਂ ਘਰਾਂ ਵਿਚ ਨਸ਼ੇ ਨੂੰ ਮਾੜਾ ਨਹੀਂ ਗਿਣਿਆ ਜਾਂਦਾ। ਜਿਸ ਘਰ ਦੇ ਵੱਡੇ ਭਾਵੇਂ ਇਕੱਲੀ ਸ਼ਰਾਬ ਦਾ ਸੇਵਨ ਹੀ ਕਰਦੇ ਹੋਣ ਪਰ ਉਸ ਘਰ ਦੇ ਬੱਚੇ ਇਸ ਤੋਂ ਕਈ ਕਦਮ ਅੱਗੇ ਨਿਕਲ ਜਾਂਦੇ ਹਨ ਕਿਉਂਕਿ ਉਨ੍ਹਾਂ ਅੰਦਰ ਕੁਝ ਨਵਾਂ ਅਤੇ ਵੱਡਾ ਕਰਨ ਦੀ ਚਾਹਤ ਹੁੰਦੀ ਹੈ।

ਦੂਸਰਾ ਕਾਰਨ ਹੈ- ਸੰਗਤ। ਚੰਗੀ ਸੰਗਤ ਦਾ ਚੰਗਾ ਅਸਰ ਹੁੰਦਾ ਹੈ ਅਤੇ ਮਾੜੀ ਸੰਗਤ ਦਾ ਮਾੜਾ। ਜ਼ਿਆਦਾਤਰ ਉਕਤ ਘਰਾਂ ਦੇ ਬੱਚੇ ਸੋਫੀ ਘਰਾਂ ਦੇ ਬੱਚਿਆਂ ਨੂੰ ਵੀ ਵਿਗਾੜ ਦਿੰਦੇ ਹਨ। ਤੀਸਰਾ ਕਾਰਨ ਹੈ- ਪੈਸੇ ਦੀ ਖੁਲ੍ਹ ਅਤੇ ਨਸ਼ਿਆਂ ਦੀ ਆਸਾਨ ਪੂਰਤੀ ਆਦਿ।

**ਇਸ ਅਲਾਮਤ ਤੋਂ ਬਚਣ ਦੇ ਉਪਾਅ:-**

ਕੀ ਚੰਗਾ ਹੈ, ਕੀ ਮਾੜਾ? ਸਮਾਜ ਵਿਚ ਕਿਵੇਂ ਵਿਚਰਨਾ ਹੈ? ਇਹ ਸਬਕ ਬੱਚੇ ਘਰ ਵਿਚ ਮਾਤਾ-ਪਿਤਾ ਅਤੇ ਹੋਰ ਵੱਡੇ ਪਰਿਵਾਰਕ ਮੈਂਬਰਾਂ ਪਾਸੋਂ ਸਿੱਖਦੇ ਹਨ। ਜਿਨ੍ਹਾਂ ਘਰਾਂ ਵਿਚ ਨਸ਼ਿਆਂ ਨੂੰ ਮਾੜਾ ਸਮਝਿਆ ਜਾਂਦਾ ਹੈ ਉਨ੍ਹਾਂ ਘਰਾਂ ਦੇ ਬੱਚੇ ਨਸ਼ਿਆਂ ਦੀ ਅਲਾਮਤ ਤੋਂ ਬਚੇ ਰਹਿੰਦੇ ਹਨ। ਇਸ ਲਈ ਗੁਰਬਾਣੀ ਨਾਲ ਜੁੜਨਾ ਅਤੇ ਆਪਣੇ

ਬੱਚਿਆਂ ਨੂੰ ਗੁਰਬਾਣੀ ਨਾਲ ਜੋੜਨਾ ਬੱਚਿਆਂ ਨੂੰ ਨਸ਼ਿਆਂ ਤੋਂ ਬਚਾਉਣ ਦਾ ਸਫਲ ਉਪਾਅ ਹੈ। ਕਈ ਵਾਰ ਘਰ ਵਿਚ ਧਾਰਮਿਕ ਮਾਹੌਲ ਦੇ ਹੁੰਦਿਆਂ ਵੀ ਬੱਚਿਆਂ ਉੱਪਰ ਮਾੜੇ ਘਰਾਂ ਦੇ ਬੱਚਿਆਂ ਦਾ ਪ੍ਰਭਾਵ ਪੈ ਜਾਂਦਾ ਹੈ। ਇਸ ਲਈ ਆਪਣੇ ਬੱਚਿਆਂ ਦੇ ਦੋਸਤਾਂ-ਮਿੱਤਰਾਂ ਦੇ ਪਰਿਵਾਰਕ ਮਾਹੌਲ ਬਾਰੇ ਜਾਣਕਾਰੀ ਹੋਣੀ ਚਾਹੀਦੀ ਹੈ। ਆਪਣੇ ਬੱਚਿਆਂ ਨੂੰ ਸ਼ਰਾਬੀ-ਕਬਾਬੀ ਪਰਿਵਾਰਾਂ ਵਾਲੇ ਬੱਚਿਆਂ ਨਾਲ ਦੋਸਤੀ ਕਰਨ ਤੋਂ ਵਰਜਣਾ ਚਾਹੀਦਾ ਹੈ। ਜਿਨ੍ਹਾਂ ਘਰਾਂ ਵਿਚ ਮਾਤਾ-ਪਿਤਾ ਦੋਵੇਂ ਨੌਕਰੀ ਪੇਸ਼ੇ ਵਾਲੇ ਹਨ, ਪਿੱਛੋਂ ਘਰ ਖਾਲੀ ਰਹਿੰਦਾ ਹੈ, ਉਨ੍ਹਾਂ ਨੂੰ ਆਪਣੇ ਘਰ ਦਾ ਖਿਆਲ ਰੱਖਣਾ ਚਾਹੀਦਾ ਹੈ ਕਿ ਸਾਡੇ ਬੱਚੇ ਪਿੱਛੋਂ ਕਿਹੜੇ ਯਾਰਾਂ ਦੋਸਤਾਂ ਨੂੰ ਘਰ ਲਿਆਉਂਦੇ ਹਨ ਅਤੇ ਘਰ ਵਿਚ ਕੀ-ਕੀ ਕਰਦੇ ਹਨ? ਇੱਥੇ ਅਜਿਹੇ ਮਾਪਿਆਂ ਨੂੰ ਆਧੁਨਿਕ ਸਹੂਲਤ ਜਿਵੇਂ ਕਿ ਸੀ.ਸੀ.ਟੀ.ਵੀ ਕੈਮਰੇ ਘਰ ਵਿਚ ਲਗਾ ਕੇ ਵੀ ਘਰ ਅਤੇ ਬੱਚਿਆਂ ਉੱਪਰ ਨਿਗਰਾਨੀ ਰੱਖਣ ਵਿਚ ਅਸਾਨੀ ਹੋਵੇਗੀ। ਇਸ ਨਾਲ ਬੱਚਿਆਂ ਨੂੰ ਵੀ ਡਰ ਰਹੇਗਾ ਕਿ ਘਰ ਵਿਚ ਕੋਈ ਗ਼ਲਤ ਕੰਮ ਨਹੀਂ ਕਰਨਾ। ਸਾਡੇ ਬੱਚੇ ਕਿੱਥੇ-ਕਿੱਥੇ ਘੁੰਮਣ ਫਿਰਨ ਜਾਂਦੇ ਹਨ, ਬਾਹਰ ਜਾ ਕੇ ਕੀ ਖਾਂਦੇ ਪੀਂਦੇ ਹਨ? ਮਾਪਿਆਂ ਨੂੰ ਇਸ ਗੱਲ ਦਾ ਵੀ ਖਿਆਲ ਰੱਖਣਾ ਚਾਹੀਦਾ ਹੈ। ਲੋੜ ਤੋਂ ਵੱਧ ਜੇਬ ਖਰਚ ਵੀ ਬੱਚਿਆਂ ਵਿਚ ਨਸ਼ਿਆਂ ਦੀ ਆਸਾਨ ਪਹੁੰਚ ਦਾ ਕਾਰਨ ਬਣਦਾ ਹੈ ਇਸ ਲਈ ਛੋਟੀ ਉਮਰ ਵਿਚ ਬੱਚਿਆਂ ਨੂੰ ਘੱਟ ਜੇਬ ਖਰਚ ਦੇਣਾ ਅਤੇ ਉਸ ਜੇਬ ਖਰਚ ਦੀ ਨਿਗਰਾਨੀ ਰੱਖਣਾ ਵੀ ਜ਼ਰੂਰੀ ਹੈ। ਪਹਿਲੀ ਗੱਲ ਤਾਂ ਸ਼ਰਾਬ ਪੀਣਾ ਗ਼ਲਤ ਹੈ, ਪਰ ਜਿਹੜੇ ਘਰਾਂ ਵਿਚ ਜਾਂ ਵਿਆਹਾਂ ਵਿਚ ਵੱਡੇ ਸ਼ਰਾਬ ਪੀਂਦੇ ਹਨ, ਘੱਟੋ-ਘੱਟ ਉਨ੍ਹਾਂ ਨੂੰ ਬੱਚਿਆਂ ਦੇ ਸਾਹਮਣੇ ਤਾਂ ਹਰਗਿਜ਼ ਨਹੀਂ ਪੀਣੀ ਚਾਹੀਦੀ ਤੇ ਉਂਝ ਵੀ ਸ਼ਰਾਬ ਪੀਣ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਬੱਚਿਆਂ ਸਾਹਮਣੇ ਸ਼ਰਾਬ ਆਦਿ ਪੀਣਾ ਮਤਲਬ ਬੱਚਿਆਂ ਨੂੰ ਵੀ ਇਹ ਸਭ ਕਰਨ ਲਈ ਹਰੀ ਝੰਡੀ ਦੇਣਾ ਹੈ।

ਸਕੂਲਾਂ ਦੇ ਪ੍ਰਬੰਧਕਾਂ ਵੱਲੋਂ ਸਮੇਂ-ਸਮੇਂ 'ਤੇ ਸਕੂਲਾਂ ਵਿਚ ਸੈਮੀਨਾਰ ਕਰਵਾ ਕੇ ਬੱਚਿਆਂ ਨੂੰ ਨਸ਼ਿਆਂ ਦੇ ਮਾਰੂ ਪ੍ਰਭਾਵ ਤੋਂ ਜਾਣੂ ਕਰਵਾਉਂਦੇ ਰਹਿਣਾ ਚਾਹੀਦਾ ਹੈ ਤਾਂ ਕਿ ਬੱਚਿਆਂ ਦੇ ਮਨ ਵਿਚ ਨਸ਼ਿਆਂ ਖਿਲਾਫ ਦ੍ਰਿੜ੍ਹਤਾ ਪੈਦਾ ਹੋ ਸਕੇ। ਕਲਾਸ ਵਿਚ ਹਰ ਅਧਿਆਪਕ ਨੂੰ ਸਮੇਂ-ਸਮੇਂ ਬੱਚਿਆਂ ਨੂੰ ਨਸ਼ਿਆਂ ਦੀ ਅਲਾਮਤ ਤੋਂ ਬਚੇ ਰਹਿਣ ਲਈ ਪ੍ਰੇਰਦੇ ਰਹਿਣਾ ਚਾਹੀਦਾ ਹੈ ਅਤੇ ਬੱਚਿਆਂ ਦੇ ਵਿਵਹਾਰ ਉੱਪਰ ਨਿਗਰਾਨੀ ਰੱਖਣੀ ਚਾਹੀਦੀ ਹੈ। ਮਾਪੇ ਅਤੇ ਅਧਿਆਪਕਾਂ ਦੇ ਸਾਂਝੇ ਉੱਦਮ ਸਦਕਾ ਵਿਦਿਆਰਥੀ ਜੀਵਨ ਵਿਚ ਬੱਚਿਆਂ ਅੰਦਰ ਸ਼ੁਰੂ ਹੋਣ ਵਾਲੇ ਨਸ਼ਿਆਂ ਦੇ ਰੁਝਾਨ ਨੂੰ ਠੱਲ੍ਹ ਪਾਈ ਜਾ ਸਕਦੀ ਹੈ। ■

**ਨਾਮ ਜਪੋ, ਕਿਰਤ ਕਰੋ, ਵੰਡ ਛਕੋ**

*ਕਵਿਤਾ*

# ਲਾਲ ਅਮੋਲੇ

*-ਡਾ. ਸਰਬਜੀਤ ਕੌਰ ਸੰਧਾਵਾਲੀਆ**

*ਲਾਲ ਪੱਤਰੇ ਤੇ ਖ਼ੂਨੀ ਹਾਸ਼ੀਏ ਨੇ, ਤੇਰੇ ਅਮਰ ਸੁਨਹਿਰੀ ਇਤਿਹਾਸ ਵਾਲੇ।*
*ਅੱਖਰ ਕੰਬਦੇ ਕਲਮ ਵੀ ਸੁੰਨ ਹੋਈ, ਤੇਰੇ ਸਾਕੇ ਨੇ ਐਸੇ ਅਹਿਸਾਸ ਵਾਲੇ।*

*-ਰਗਾਂ ਟੁੱਟਦੀਆਂ ਨੈਣਾਂ 'ਚੋਂ ਨੀਰ ਛਲਕੇ, ਜਦੋਂ ਜਦੋਂ ਵੀ ਖ਼ੂਨੀ ਦੀਵਾਰ ਦੇਖਾਂ*
*ਗੁੰਚੇ ਤੋੜੇ ਮਰੋੜੇ ਫਿਰ ਯਾਦ ਆਉਂਦੇ, ਤੇਰੇ ਲਾਲਾਂ ਦਾ ਜਦੋਂ ਦੀਦਾਰ ਦੇਖਾਂ।*

*-ਜਦੋਂ ਆਉਂਦੀਆਂ ਪੋਹ ਦੀਆਂ ਸਰਦ ਰਾਤਾਂ, ਤੇਰੇ ਫੁੱਲਾਂ ਦੀ ਬਹੁਤ ਹੀ ਯਾਦ ਆਉਂਦੀ।*
*ਅਜੇ ਤੀਕ ਨਾ ਧਰਤ ਦੀ ਅੱਖ ਸੁੱਕੀ, ਅਜੇ ਤੀਕ ਵੀ ਪੌਣ ਹੈ ਵੈਣ ਪਾਉਂਦੀ।*

*-ਕਾਲੀ ਘਟਾ ਦਾ ਕਾਲਜਾ ਪਾਟ ਜਾਂਦਾ, ਅਜੇ ਤੀਕ ਅਸਮਾਨ ਦੀ ਅੱਖ ਰੋਂਦੀ*
*ਅਜੇ ਤੀਕ ਵੀ ਰੋਂਗਟੇ ਖੜ੍ਹੇ ਹੁੰਦੇ, ਅਜੇ ਤੀਕ ਕਾਇਨਾਤ ਦੀ ਰੂਹ ਰੋਂਦੀ।*

*-ਇਹ ਤਾਂ ਜਬਰ ਤੇ ਕਹਿਰ ਦੀ ਅੱਤ ਹੋਈ, ਤੇਗਾਂ ਚੱਲੀਆਂ ਨਿੱਕੇ ਦਿਲਾਵਰਾਂ 'ਤੇ*
*ਸੋਹਲ ਫੁੱਲਾਂ ਨੂੰ ਕਿਸ ਤਰ੍ਹਾਂ ਕੋਹ ਸੁੱਟਿਆ, ਲੱਖ ਲਾਹਣਤਾਂ ਸਮੇਂ ਦੇ ਜਾਬਰਾਂ 'ਤੇ।*

*-ਸੋਹਣੇ ਮੁੱਖੜੇ ਸੀ ਆਫ਼ਤਾਬ ਵਰਗੇ, ਕਿਸੇ ਮਹਿਕਦੇ ਸੂਹੇ ਗੁਲਾਬ ਵਰਗੇ*
*ਘਿਰ ਕੇ ਕੰਡਿਆਂ ਵਿਚ ਵੀ ਖਿੜੇ ਹੋਏ, ਛੋਟੇ ਲਾਲ ਅਗੰਮੀ ਵਿਸਮਾਦ ਵਰਗੇ।*

*-ਦੇਖ ਹੌਂਸਲੇ ਇਨ੍ਹਾਂ ਨਗੀਨਿਆਂ ਦੇ, ਨੀਹਾਂ ਜ਼ੁਲਮ ਦੀਆਂ ਵੀ ਸ਼ਰਮਾਅ ਗਈਆਂ*
*ਕੰਬ ਕੰਬ ਕੇ ਕੰਧ ਵੀ ਢੇਰ ਹੋਈ, ਇੱਟਾਂ ਸਿਤਮ ਨੂੰ ਲਾਹਨਤਾਂ ਪਾ ਗਈਆਂ।*

*-ਨੰਨ੍ਹੇ ਸੋਹਲ ਲਡਿੱਕਿਆਂ ਹੀਰਿਆਂ ਨੇ, ਕਿਵੇਂ ਇੱਟਾਂ ਦਾ ਭਾਰ ਸਹਾਰਿਆ ਹੋਊ*
*ਕਿਵੇਂ ਸਾਹਿਬਾਂ ਦੇ ਸਾਹਿਬਜ਼ਾਦਿਆਂ ਨੇ, ਤਿਲ ਤਿਲ ਕਰ ਕੇ ਆਪਾ ਵਾਰਿਆ ਹੋਊ।*

*-ਇਨ੍ਹਾਂ ਆਸ਼ਕਾਂ ਇਸ਼ਕ ਦੀ ਗਲੀ ਅੰਦਰ, ਆਪਾ ਨੀਹਾਂ ਦੇ ਵਿਚ ਚਿਣਵਾ ਦਿੱਤਾ*
*ਬੇਸ਼ਕੀਮਤੀ ਫੁੱਲਾਂ ਨੇ ਹੱਸ ਕੇ ਤੇ, ਆਪਾ ਡਾਲੀ ਦੇ ਨਾਲੋਂ ਤੁੜਾ ਦਿੱਤਾ।*

*ਦਰਬਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਬੁਲੰਦਪੁਰੀ ਸਾਹਿਬ, ਨਕੋਦਰ। ਮੋ. ੯੮੧੪੭-੧੬੩੬੭*

*–ਦੇਖ ਭੋਲੀਆਂ ਪਿਆਰੀਆਂ ਸੂਰਤਾਂ ਨੂੰ, ਸੂਰਜ ਚੰਨ ਵੀ ਮੂੰਹ ਛੁਪਾਉਣ ਲੱਗੇ*
*ਦੇਖ ਬੇਮਿਸਾਲ ਕੁਰਬਾਨੀਆਂ ਨੂੰ, ਅਰਸ਼ ਕੁਰਸ ਵੀ ਫੁੱਲ ਬਰਸਾਉਣ ਲੱਗੇ।*

*–ਜਿੰਦਾਂ ਨਿੱਕੀਆਂ ਦੇ ਵੱਡੇ ਕਾਰਨਾਮੇ, ਕਦੇ ਭੁੱਲ ਕੇ ਵੀ ਨਾ ਕੋਈ ਭੁੱਲ ਸਕਦਾ*
*ਇਨ੍ਹਾਂ ਅਮਰ ਅਦੁੱਤੀ ਸ਼ਹਾਦਤਾਂ ਦਾ, ਕੋਈ ਕਦੇ ਵੀ ਤਾਰ ਨਾ ਮੁੱਲ ਸਕਦਾ।*

*ਜਦੋਂ ਤੀਕ ਇਹ ਧਰਤ ਆਕਾਸ਼ ਰਹਿਣੇ, ਸਾਹਿਬਜ਼ਾਦਿਆਂ ਦੇ ਪਰਚਮ ਝੁੱਲਣੇ ਨੇ*
*ਸਦਾ ਲਈ ਇਤਿਹਾਸ ਦੇ ਪੰਨਿਆਂ ਤੋਂ, ਭੇਤ ਇਸ਼ਕ ਇਲਾਹੀ ਦੇ ਖੁੱਲਣੇ ਨੇ।*

*ਅਸੀਂ ਰੱਖਾਂਗੇ ਯਾਦ ਸ਼ਹਾਦਤਾਂ ਨੂੰ, ਜਦੋਂ ਤੀਕ ਨੇ ਸਾਹਾਂ ਵਿਚ ਸਾਹ ਸਾਡੇ*
*ਨਕਸ਼ੇ ਕਦਮ ਇਨ੍ਹਾਂ ਬਾਂਕੇ ਹੀਰਿਆਂ ਦੇ, ਸਦਾ ਲਈ ਰੁਸ਼ਨਾਉਣਗੇ ਰਾਹ ਸਾਡੇ।*

*–ਕਲਗੀਧਰ ਦੇ ਰੋਸ਼ਨ ਸਿਤਾਰਿਆਂ ਨੂੰ, ਲੱਖਾਂ ਵਾਰ ਡੰਡਉਤ ਪ੍ਰਣਾਮ ਸਾਡੇ*
*ਛੋਟੀ ਉਮਰ ਦੇ ਵੱਡਿਆਂ ਬਾਬਿਆਂ ਨੂੰ, ਲੱਖਾਂ ਵਾਰ ਨੇ ਸਿਜਦੇ ਸਲਾਮ ਸਾਡੇ।*

## ਪਿੰਡ ਨਿੱਕੇ ਘੁੰਮਣ ਵਿਖੇ ਅੰਮ੍ਰਿਤ-ਸੰਚਾਰ

ਭਾਈ ਪੰਥਪ੍ਰੀਤ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਤਪ ਅਸਥਾਨ ਬਾਬਾ ਹਜ਼ਾਰਾ ਸਿੰਘ, ਨਿੱਕੇ ਘੁੰਮਣ, ਜ਼ਿਲ੍ਹਾ ਗੁਰਦਾਸਪੁਰ ਵਿਖੇ ੨੫ ਅਕਤੂਬਰ, ੨੦੨੩ ਈ. ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੯੧ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਪਿੰਡ ਨੂਰਪੁਰ ਵਿਖੇ ਅੰਮ੍ਰਿਤ-ਸੰਚਾਰ

ਭਾਈ ਸੁਖਵੰਤ ਸਿੰਘ ਸਭਰਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸ਼ਹੀਦ ਬਾਬਾ ਜੀਵਨ ਸਿੰਘ ਜੀ, ਪਿੰਡ ਨੂਰਪੁਰ, ਤਹਿ: ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੧ ਅਕਤੂਬਰ, ੨੦੨੩ ਈ. ਨੂੰ ਕਰਵਾਏ ਅੰਮ੍ਰਿਤ-ਸੰਚਾਰ ਦੌਰਾਨ ੬੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

*ਕਵਿਤਾ*

# ਧੰਨ ਪਿਆਰੇ ਲਾਲ ਦਸਮੇਸ਼ ਦੇ

*-ਡਾ. ਅਜੈਪਾਲ ਸਿੰਘ**

*ਕਿਸੇ ਦੀ ਪਹੁੰਚ ਐ, ਡੀ. ਸੀ., ਐਸ. ਐਸ. ਪੀ. ਤਕ*
*ਕਿਸੇ ਦੀ ਪਹੁੰਚ ਐ, ਮੁੱਖ ਮੰਤਰੀ, ਪ੍ਰਧਾਨ ਮੰਤਰੀ ਤਕ*
*ਅੱਜ ਨਹੀਂ ਜੇ ਅਹਿਸਾਸ ਹੋਣਾ*
*ਕਿਸੇ ਦਿਨ ਏਸੇ ਪਹੁੰਚ ਨੇ ਪਹੁੰਚਾ ਦੇਣੈ ਮੱਛੀ ਵਾਲੇ ਜਾਲ ਤਕ,*
*ਹਾਂ ! ਹਾਂ*
*ਜੀਅ ਦੇ ਜੰਜਾਲ ਤਕ,*
*ਸਤਿ ਐ ਇਹ*
*ਭਲਾ ਗੰਗੂ ਨੂੰ ਕੋਈ ਪੁੱਛੋ ਜਾ ਕੇ,*
*ਕੀ ਸੁੱਖ ਮਿਲਿਆ ਪਰਾਇਆ ਲਾਲਚ ਤੱਕ?*
*ਪਹੁੰਚ ਤਾਂ ਕਹਿੰਦੇ ਉਹਦੀ ਵੀ ਬਥੇਰੀ ਸੀ,*
*ਵੱਡਿਆਂ ਵਜੀਰਾਂ ਅਹਿਲਕਾਰਾਂ ਤਕ,*
*ਸੋਚਿਆ ਜੇ ਕਦੇ..*
*ਪਾਪੀ ਬਣਾ ਗਈ ਨਾ ਇਹੋ ਪਹੁੰਚ*
*ਰਹਿੰਦੀ ਦੁਨੀਆਂ ਤਕ?*
*ਗੰਗੂ ਨੇ ਵੀ ਸਾਡੇ ਵਾਂਗ ਸੋਚਿਆ ਹੋਣੈ,*
*ਏਸ ਪਰਾਏ ਧੰਨ ਨਾਲ ਜੀਵਾਂਗਾਂ ਹਜਾਰਾਂ ਸਾਲਾਂ ਤਕ*
*ਨਹੀਂ ਪਤਾ ਸੀ ਉਹਨੂੰ ਕੇ ਇਹ ਸਫਰ ਤਾਂ ਹੈ ਬਸ*
*'ਹਮ ਆਦਮੀ ਹਾਂ ਇਕ ਦਮੀ ਤਕ'*
*ਪਹੁੰਚ ਪਹੁੰਚ ਦਾ ਵੀ ਫਰਕ ਐ..*
*ਧੰਨ ਨੇ ਲਾਲ ਦਸਮੇਸ਼ ਦੇ,*
*ਜਿਨ੍ਹਾਂ ਦੀ ਪਹੁੰਚ ਐ ਅਕਾਲ ਤਕ, ਪਿਆਰੇ ਦੇ ਪਿਆਰ ਤਕ*
*ਤਾਂ ਹੀ ਤਾਂ ਹੈਰਾਨ ਨੇ ਅੱਜ ਸਭ*
*ਇਹਨਾਂ ਪਿਆਰਿਆਂ ਦਾ ਖਿਆਲ ਤਕ*
*ਯਾਦ ਕੀਤੀ ਜਾਊ ਕੁਰਬਾਨੀ ਵੀ ਇਹ ਜੁਗਾਂ-ਜੁਗਾਤਰਾਂ ਤਕ*
*ਕੀ ਇਹੋ ਵਿਆਖਿਆ ਨਹੀਂ*

** ਸਹਾਇਕ ਪ੍ਰੋਫ਼ੈਸਰ, ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਫਤਿਹਗੜ੍ਹ ਸਾਹਿਬ-੧੪੦੪੦੬; ਮੋ: ੯੪੧੭੧-੬੪੦੦੫.*

*'ਮੁਹਿ ਮਰਨੇ ਕਾ ਚਾਉ ਹੈ' ਤਕ?*
*ਹਾਂ ! ਹਾਂ ! ਉਸ 'ਹਰਿ ਕੇ ਦੁਆਰ' ਤਕ*
*ਸਚਮੁੱਚ ਸ਼ੇਰ ਹੀ ਸੀ ਨਵਾਬ ਸ਼ੇਰ ਖਾਂ,*
*ਜਿਸਦੀ ਧੁਰੋਂ ਨਿਕਲੀ ਹਾਅ ਵੀ*
*ਸੁਣੀ ਗਈ ਧੁਰ ਦਰਗਾਹ ਤਕ,*
*ਵਜੀਰੇ ਨੂੰ ਵੀ ਇਹ ਵਹਿਮ ਸੀ*
*ਕਿ ਸ਼ਾਇਦ ਸ਼ਾਂਤ ਹੋ ਜਾਣਗੇ ਜੈਕਾਰੇ ਇਹਨਾਂ ਲਾਲਾਂ ਦੇ ਨੀਂਹਾਂ ਚਿਣਨ ਤਕ*
*ਉਹ ਪਾਪੀਆ ! ਲੱਗਾ ਤੈਨੂੰ ਹੁਣ ਪਤਾ?*
*ਤੇਰੀਆਂ ਕੁੱਲਾਂ ਨੂੰ ਵੀ ਸੌਣ ਨੀ ਦੇਣਾ ਇਹਨਾਂ ਜੈਕਾਰਿਆਂ ਦੀ ਗੂੰਜ ਨੇ*
*ਰਹਿੰਦੀ ਦੁਨੀਆਂ ਤਕ*
*ਹੁਣ ਅਹਿਸਾਸ ਹੋਇਆ ... ਸ਼ਹਾਦਤ ਤੇ ਨਹੀਂ ਕੋਈ ਕਿਸੇ ਦਾ ਹੱਕ*
*ਕਰਾਮਾਤ ਹੈ ਇਹ ਤਾਂ ਪਰ ਉਸ ਲਈ ਜਿਸ 'ਤੇ ਸਵੱਲੀ ਹੋਵੇ ਉਹਦੀ ਅੱਖ*
*ਪੁੱਛ ਲਵੋ ਸਰਹਿੰਦ ਦੀਆਂ ਗਲੀਆਂ ਨੂੰ ਜੇ ਹੋਵੇ ਕਿਸੇ ਨੂੰ ਸ਼ੱਕ*
*ਨੀਂਹ ਲਈ ਚਿਣੀਆਂ ਇੱਟਾਂ ਵੀ ਸੋਚਦੀਆਂ ਹੋਣਗੀਆਂ,*
*ਹਾਏ ਉਏ ਰੱਬਾ ! ਅਸੀਂ ਕਿਉਂ ਉਦੋਂ ਗਈਆਂ ਪੱਕ?*
*ਸਰਸਾ ਨਦੀ ਵੀ ਗਵਾਹ ਹੈ ਹੁਣ ਤਾਂ, ਕਿਵੇਂ ਆ ਕੋਈ ਇਕ ਸਿੱਖ ਸਵਾ ਲੱਖ*
*ਸੋਚਦਾਂ ! ! ....ਹੁਣ ਨਾਂ ਕਦੇ ਕੋਈ ਗੰਗੂ ਵਾਂਗ ਮਾਰੂ ਕਿਸੇ ਦਾ ਹੱਕ*
*ਪਰ ਡਾਢਾ ਹੈਰਾਨ ਪਰੇਸ਼ਾਨ ਹੁੰਨਾ,*
*ਅੱਜ ਵੀ ਥਾਂ-ਥਾਂ ਜਗ੍ਹਾ-ਜਗ੍ਹਾ ਹਜ਼ਾਰਾਂ ਗੰਗੂ ਤੱਕ*
*ਅਸੀਂ ਕਿਹੜਾ ਘੱਟ ਦੋਸ਼ੀ ਹਾਂ..*
*ਜੋ ਭੋਰਾ ਨੀ ਸੰਕੋਚਦੇ ਵਿਸ਼ਿਆਂ ਵਿਕਾਰਾਂ ਨੂੰ ਚੱਖ*
*ਰੱਤਾ ਨੀ ਘਬਰਾਉਂਦੇ ਪਰਾਈਆਂ ਨਾਰਾਂ ਤੱਕ*
*ਬਸ ਅਰਦਾਸ ਐ ਕਲਗੀਧਰ ਪਾਤਸ਼ਾਹ ਅੱਗੇ,*
*ਬਸ ਤੂੰ ਹੀ ਸਾਡੀ ਹੁਣ ਲਾਜ ਰੱਖ, ਤੂੰ ਹੀ ਸਾਡੀ ਹੁਣ ਲਾਜ ਰੱਖ*
*ਸਾਡੇ ਤਾਂ ਪੱਲੇ ਨਹੀਂ ਆ ਕੱਖ*
*ਤੂੰ ਹੀ ਤਾਂ ਹੈ, ਬਸ ਜੋ ਬਣਾ ਸਕਦੈ ਏਸ ਕੱਖ ਨੂੰ ਲੱਖ।*

*ਕਵਿਤਾ*

# ਬਿਰਹੇ ਦਾ ਨਾਦ

*-ਭਾਈ ਹਰਪ੍ਰੀਤ ਸਿੰਘ**

*ਬਿਰਹੇ ਸੁਲਤਾਨ ਦਾ, ਹਿਰਦੇ ਦੀ ਤਾਂਘ ਦਾ,*
*ਦੀਦਾਰ ਵਿੱਚ ਪ੍ਰਾਣ ਦਾ, ਕਰਾਰ ਹੋਣਾ ਬਾਕੀ ਹੈ ।*

*ਮਿਤ੍ਰਨ ਕੇ ਪ੍ਰਾਣ ਦਾ, ਵਾਲੀ ਏ ਜਹਾਨ ਦਾ,*
*ਸੁਧਤਾ ਕੀ ਸ਼ਾਨ ਦਾ ਦੀਦਾਰ ਹੋਣਾ ਬਾਕੀ ਹੈ ।*

*ਪ੍ਰਿਉ ਦੇ ਬਾਬੀਹੇ ਦਾ, ਪਿਆਸ ਦੇ ਤਸੀਹੇ ਦਾ,*
*ਜਲ ਬੂੰਦ ਵਰਸੀਹੇ ਦਾ, ਮੀਂਹੁ ਹੋਣਾ ਬਾਕੀ ਹੈ ।*

*ਧਰਤ ਅਕਾਸ ਦਾ, ਬਾਬੀਹੇ ਵਾਲੀ ਪਿਆਸ ਦਾ,*
*ਸਾਰੰਗ ਦੀ ਆਸ ਦਾ, ਨਜਾਤ ਹੋਣਾ ਬਾਕੀ ਹੈ ।*

*ਦਵੈਤ ਵਿੱਚ ਇੱਕ ਦਾ, ਮਨ-ਬੁੱਧ ਅਤੇ ਚਿਤ ਦਾ,*
*ਗੁਰੂ ਪ੍ਰੇਮ ਵਾਲੀ ਖਿੱਚ ਦਾ, ਮਿਲਾਪ ਹੋਣਾ ਬਾਕੀ ਹੈ ।*

*ਦੋਸਤ ਇਆਨ ਦਾ, ਮਨ ਵਾਲੇ ਮਾਨ ਦਾ,*
*ਬੁੱਧ ਦੇ ਗਿਆਨ ਦਾ, ਬਿਬੇਕ ਹੋਣਾ ਬਾਕੀ ਹੈ ।*

*ਗੁਰੂ-ਮੱਤ ਵਾਲੇ ਵੇਲ ਦਾ, ਸੁਰਤੀ ਦੇ ਖੇਲ ਦਾ,*
*ਸਬਦ ਦੇ ਮੇਲ ਦਾ, ਪ੍ਰਕਾਸ਼ ਹੋਣਾ ਬਾਕੀ ਹੈ ।*

*ਦਸਵੇਂ ਦੁਆਰ ਦਾ, ਅਗਮ ਅਪਾਰ ਦਾ,*
*ਅੰਮ੍ਰਿਤ ਦੀ ਧਾਰ ਦਾ, ਜਲਸਾਰ ਹੋਣਾ ਬਾਕੀ ਹੈ ।*

*ਹਿਰਦੇ ਦੇ ਸਾਜ ਦਾ, ਅਨਹਤ ਨਾਦ ਦਾ,*
*ਮਨ ਦੀ ਰਬਾਬ ਦਾ ਸੁਰ ਸਾਜ ਹੋਣਾ ਬਾਕੀ ਹੈ ।*

** ਹਜ਼ੂਰੀ ਦਿਲਰੁਬਾ ਵਾਦਕ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ। ਮੋ.੯੮੫੫੭੦੦੯੯੦*

*ਤੰਦੀ ਵਾਲੀ ਤਾਰ ਦਾ, ਬਿਰਹੇ ਦੇ ਨਾਦ ਦਾ,*
*ਪ੍ਰਭੂ ਦੇ ਪਿਆਰ ਦਾ, ਪ੍ਰੀਤ-ਰਾਗ ਆਉਣਾ ਬਾਕੀ ਹੈ ।*
*ਪ੍ਰਭੂ ਦੇ ਪਿਆਰ ਦਾ, ਪ੍ਰੀਤ-ਰਾਗ ... ।*

**ਪਦ ਅਰਥ-**

*ਬਿਰਹੇ = ਪਿਆਰ ਵਾਲੇ ਵਿਛੋੜੇ ਦੀ ਤੜਫ।*
*ਸੁਲਤਾਨ = ਪਾਰਬ੍ਰਹਮ,ਪਰਮੇਸੁਰ।*
*ਤਾਂਘ = ਉਡੀਕ।*
*ਕਰਾਰ = ਇਕਰਾਰ,ਆਪਾ-ਭਾਵ ਵਾਰ ਦੇਣ ਦੀ ਦ੍ਰਿੜਤਾ।*
*ਸੁੱਧਤਾ = ਪਵਿਤਰਤਾ ਦੀ ਸ਼ਾਨ ਵਾਲਾ ਨਿਰੰਜਨ ਸਰੂਪ।*
*ਦੀਦਾਰ = ਦਰਸ਼ਨ ਦੀ ਇਛਾ।*
*ਪ੍ਰਿਉ = ਪਿਆਰ ਵਾਲੀ ਪਿਆਸ।*
*ਵਰਸੀਹੇ = ਜਲ ਬੂੰਦ ਨੂੰ ਵਰਸਾਉਣ ਵਾਲਾ।*
*ਧਰਤ ਅਕਾਸ਼ ਦਾ = ਅੰਮ੍ਰਿਤ ਬੂੰਦ ਦੀ ਪੁਕਾਰ।*
*ਸਾਰੰਗ = ਪਪੀਹਾ।*
*ਨਜ਼ਾਤ = ਮੁਕਤ ਹੋਣਾ ਭਾਵ ਪਿਆਸੇ ਦਾ ਤ੍ਰਿਪਤ ਹੋਣਾ।*
*ਦਵੈਤ = ਦੁਵਿਧਾ, ਭ੍ਰਮ।*
*ਦੋਸਤ ਇਆਣ = ਅਗਿਆਨੀ ਮਨ,ਅਨਜਾਣ।*
*ਬਿਬੇਕ = ਗੁਰੁ ਹੁਕਮ ਨੂੰ ਦ੍ਰਿੜ ਕਰਨ ਦੀ ਸੋਝੀ ਭਾਵ ਗੁਰਮਤਿ।*
*ਜਲਸਾਰ = ਜਲਾਸਰੇ ਭਾਵ ਸਮੁੰਦਰ।*
*ਅਨਹਤ ਨਾਦ = ਸਬਦ ਸੁਰਤ ਦੀ ਆਤਮ-ਰਸ ਵਾਲੀ ਧੁਨ।*
*ਤੰਦੀ = ਤੰਤ, ਪ੍ਰਾਣਾ ਦੀ ਡੋਰੀ।*

■

## ਗੁਰਦੁਆਰਾ ਦਮਦਮਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਭਾਈ ਲਵਲਪ੍ਰੀਤ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਦਮਦਮਾ ਸਾਹਿਬ, ਪਾਤਸ਼ਾਹੀ ਛੇਵੀਂ, ਸ੍ਰੀ ਹਰਿਗੋਬਿੰਦਪੁਰ, ਜ਼ਿਲ੍ਹਾ ਗੁਰਦਾਸਪੁਰ ਵਿਖੇ ੨ ਅਕਤੂਬਰ, ੨੦੨੩ ਈ. ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੧੩੪ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

# ਦਸੰਬਰ ੨੦੨੩ ਅਤੇ ਜਨਵਰੀ ੨੦੨੪ ਈ. ਦੇ ਗੁਰਪੁਰਬ ਅਤੇ ਇਤਿਹਾਸਿਕ ਦਿਹਾੜੇ

ਸ਼ਹੀਦੀ ਦਿਹਾੜਾ ਬਾਬਾ ਗੁਰਬਖਸ਼ ਸਿੰਘ ਜੀ ——— ੧੯ ਮੱਘਰ ੦੪ ਦਸੰਬਰ
ਜਨਮ ਦਿਹਾੜਾ ਸਾਹਿਬਜ਼ਾਦਾ ਬਾਬਾ ਫਤਹਿ ਸਿੰਘ ਜੀ – ੨੯ ਮੱਘਰ ੧੪ ਦਸੰਬਰ
ਸਥਾਪਨਾ ਦਿਵਸ ਸ਼੍ਰੋਮਣੀ ਅਕਾਲੀ ਦਲ ——— ੨੯ ਮੱਘਰ ੧੪ ਦਸੰਬਰ
ਗੁਰਿਆਈ ਦਿਵਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ ——— ੩੦ ਮੱਘਰ ੧੫ ਦਸੰਬਰ
ਸ਼ਹੀਦੀ ਦਿਵਸ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ
(ਮੱਘਰ ਸੁਦੀ ੫) ——— ੦੨ ਪੋਹ ੧੭ ਦਸੰਬਰ
ਕਿਲ੍ਹਾ ਸ੍ਰੀ ਅਨੰਦਗੜ੍ਹ ਸਾਹਿਬ ਛੱਡਣਾ ——— ੦੬ ਪੋਹ ੨੧ ਦਸੰਬਰ
ਪਰਿਵਾਰ ਵਿਛੋੜਾ ਸਰਸਾ ਨੰਗਲ ——— ੦੭ ਪੋਹ ੨੨ ਦਸੰਬਰ
ਸ਼ਹੀਦੀ ਦਿਹਾੜਾ ਬਾਬਾ ਜੀਵਨ ਸਿੰਘ ਜੀ
(ਭਾਈ ਜੈਤਾ ਜੀ) ——— ੦੭ ਪੋਹ ੨੨ ਦਸੰਬਰ
ਸ਼ਹੀਦੀ ਵੱਡੇ ਸਾਹਿਬਜ਼ਾਦੇ ਅਤੇ
ਚਮਕੌਰ ਸਾਹਿਬ ਦੇ ਹੋਰ ਸ਼ਹੀਦ ——— ੦੮ ਪੋਹ ੨੩ ਦਸੰਬਰ
ਸ਼ਹੀਦੀ ਦਿਹਾੜਾ ਭਾਈ ਸੰਗਤ ਸਿੰਘ ਜੀ ——— ੦੯ ਪੋਹ ੨੪ ਦਸੰਬਰ
ਸ਼ਹੀਦੀ ਦਿਹਾੜਾ ਛੋਟੇ ਸਾਹਿਬਜ਼ਾਦੇ ਅਤੇ
ਮਾਤਾ ਗੁਜਰੀ ਜੀ ——— ੧੩ ਪੋਹ ੨੮ ਦਸੰਬਰ
ਸ਼ਹੀਦੀ ਭਾਈ ਕੇਹਰ ਸਿੰਘ, ਭਾਈ ਸਤਵੰਤ ਸਿੰਘ ——— ੨੨ ਪੋਹ ੦੬ ਜਨਵਰੀ
ਨੀਂਹ-ਪੱਥਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ
(ਸ੍ਰੀ ਅੰਮ੍ਰਿਤਸਰ) ——— ੦੧ ਮਾਘ ੧੪ ਜਨਵਰੀ
ਜੋੜ-ਮੇਲਾ ਸ੍ਰੀ ਮੁਕਤਸਰ ਸਾਹਿਬ (ਮਾਘੀ) ——— ੦੧ ਮਾਘ ੧੪ ਜਨਵਰੀ
ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਪੋਹ ਸੁਦੀ ੭ਵੀਂ) – ੦੪ ਮਾਘ ੧੭ ਜਨਵਰੀ
ਚਾਬੀਆਂ ਦਾ ਮੋਰਚਾ (ਸ੍ਰੀ ਅੰਮ੍ਰਿਤਸਰ) ——— ੦੭ ਮਾਘ ੨੦ ਜਨਵਰੀ
ਜਨਮ ਦਿਹਾੜਾ ਬਾਬਾ ਦੀਪ ਸਿੰਘ ਜੀ ——— ੧੪ ਮਾਘ ੨੭ ਜਨਵਰੀ

**ਮੱਸਿਆ ੨੭ ਮੱਘਰ (੧੨ ਦਸੰਬਰ), ਸੰਗਰਾਂਦ ੦੧ ਪੋਹ (੧੬ ਦਸੰਬਰ)**
**ਪੂਰਨਮਾਸੀ ੧੧ ਪੋਹ (੨੬ ਦਸੰਬਰ), ਮੱਸਿਆ ੨੭ ਪੋਹ (੧੧ ਜਨਵਰੀ)**

# ਪੁਸਤਕ ਰੀਵਿਊ

ਪੁਸਤਕ : ਪੰਥ ਸੇਵਕ ਗਿਆਨੀ ਮੇਵਾ ਸਿੰਘ ਜੀ ਭਿੰਡਰਾਂਵਾਲੇ
ਲੇਖਕ : ਡਾ. ਰਾਜਵਿੰਦਰ ਸਿੰਘ ਜੋਗਾ
ਪ੍ਰਕਾਸ਼ਕ : ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ
ਭੇਟਾ : ੧੧੦ ਰੁਪਏ
ਪੰਨੇ : ੧੯੦

ਗਿਆਨੀ ਮੇਵਾ ਸਿੰਘ ਜੀ ਸਿੱਖੀ ਨੂੰ ਸਮਰਪਿਤ ਸਨ। ਉਨ੍ਹਾਂ ਦਾ ਜੀਵਨ ਕਾਲ ੮ ਸਤੰਬਰ, ੧੯੩੪ ਈ. ਤੋਂ ੬ ਮਈ, ੨੦੦੦ ਈ. ਤਕ ਪ੍ਰਚਾਰਕ ਸ਼੍ਰੇਣੀ ਲਈ ਪ੍ਰੇਰਕ-ਸ਼ਕਤੀ ਹੈ। ਆਪ ਨੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂਵਾਲਿਆਂ ਤੋਂ ਗੁਰਮਤਿ ਵਿੱਦਿਆ ਪ੍ਰਾਪਤ ਕੀਤੀ। ਬਤੌਰ ਮੈਂਬਰ ਧਰਮ ਪ੍ਰਚਾਰ ਕਮੇਟੀ, ਗਿਆਨੀ ਮੇਵਾ ਸਿੰਘ ਜੀ ਗੁਰਮਤਿ ਸਮਾਗਮਾਂ ਦੀ ਪੂਰੇ ਸਾਲ ਦੀ ਤਰਤੀਬ ਬਣਾ ਕੇ ਚਲਦੇ ਸਨ। ਤਕਰੀਬਨ ਇੱਕ ਹਫਤਾ ਨਗਰ ਵਿਚ ਠਹਿਰਨਾ, ਸਵੇਰ-ਸ਼ਾਮ ਕਥਾ ਵਖਿਆਨ, ਨਾਲ ਕੀਰਤਨੀ ਜਥਾ, ਢਾਡੀ ਜਾਂ ਕਵੀਸ਼ਰ ਜਥਾ ਹੋਣਾ। ਉਹ ਸੰਗਤ ਨੂੰ ਸਿੱਖ ਸਾਹਿਤ ਪੜ੍ਹਣ ਲਈ ਵੀ ਪ੍ਰੇਰਦੇ ਸਨ। ਉਹ ਗੁਰਬਾਣੀ ਦੇ ਡੂੰਘੇ ਗਿਆਤਾ ਸਨ। ਉਨ੍ਹਾਂ ਨੇ 'ਗੁਰਮਤਿ ਪ੍ਰਕਾਸ਼' ਦੇ ਬਹੁਤ ਪਾਠਕ ਬਣਾਏ। ਹਰ ਗੁਰਮਤਿ ਸਮਾਗਮ ਦੇ ਅੰਤਲੇ ਦਿਨ ਅੰਮ੍ਰਿਤ-ਸੰਚਾਰ ਹੋਣਾ ਤੇ ਨਾਲ-ਨਾਲ ਉਹ ਪ੍ਰੇਰ ਕੇ ਸੂਚੀ ਤਿਆਰ ਕਰਵਾਉਂਦੇ ਰਹਿੰਦੇ ਸਨ। ਸੰਗਤ ਨਾਲ ਬਹੁਤ ਤਾਲਮੇਲ ਰੱਖਦੇ ਸਨ। ਇਹ ਢੰਗ ਮਨੋਵਿਗਿਆਨਕ ਸੀ। ਉਨ੍ਹਾਂ ਦੀ ਪ੍ਰੇਰਨਾ ਨਾਲ ਗੁਰੂ-ਘਰ ਤੋਂ ਦੂਰੀ ਬਣਾਈ ਬੈਠੇ ਸਿੱਖ ਵੀ ਅੰਮ੍ਰਿਤ-ਪਾਨ ਕਰਦੇ ਦੇਖੇ। ਮੈਨੂੰ ਸਮੇਂ-ਸਮੇਂ ਸਮਾਗਮਾਂ ਵਿਚ ਹਾਜ਼ਰੀ ਭਰਨ ਲਈ ਬੁਲਾਉਂਦੇ ਰਹਿੰਦੇ ਤੇ ਗੁਰਮਤਿ ਕੈਂਪਾਂ ਦਾ ਉੱਦਮ ਵੀ ਲੈਂਦੇ ਸਨ।

ਗਿਆਨੀ ਜੀ ਬਾਰੇ ਜਾਣਨ ਦੀ ਉਤਸੁਕਤਾ ਪਾਠਕ ਵਰਗ ਵਿਚ ਸੀ। ਉਨ੍ਹਾਂ ਦੇ ਚਲਾਣੇ ਤੋਂ ਲੰਮੇਂ ਸਮੇਂ ਬਾਅਦ ਇਹ ਚੰਗਾ ਉੱਦਮ ਹੋਇਆ ਕਿ ਡਾ. ਰਾਜਵਿੰਦਰ ਸਿੰਘ ਜੋਗਾ ਨੇ ਉਨ੍ਹਾਂ ਦੇ ਜੀਵਨ ਇਤਿਹਾਸ ਨੂੰ ਕਲਮਬੱਧ ਕੀਤਾ ਹੈ। ਗਿਆਨੀ ਜੀ ਦੇ ਨਗਰ ਤੋਂ ਭਾਈ ਤਾਰਾ ਸਿੰਘ ਜੀ ਤੇ ਪਰਿਵਾਰ ਨੇ ਵੀ ਪਹੁੰਚ ਕੀਤੀ। ਲੇਖਕ ਨੇ ਬਹੁਤ ਹੀ ਤਰਤੀਬ ਨਾਲ ਗਿਆਨੀ ਜੀ ਦੇ ਹਰ ਪੱਖ ਨੂੰ ਬਾਰੀਕੀ ਨਾਲ ਵਿਚਾਰਿਆ ਹੈ। ਸਮੁੱਚੀ ਪੁਸਤਕ ਪੜ੍ਹਨ ਤੋਂ ਬਾਅਦ ਮਨ ਵਿਚ ਆਇਆ ਕਿ ਲੇਖਕ ਨੇ ਜਿਹੋ ਜਿਹੇ ਗਿਆਨੀ ਜੀ ਸਨ, ਉਨ੍ਹਾਂ ਨਾਲ ਪੂਰਾ ਕਲਮੀ ਇਨਸਾਫ਼ ਕੀਤਾ ਹੈ। ਢੁਕਵੀਆਂ

ਤਸਵੀਰਾਂ ਵੀ ਦਰਜ ਕੀਤੀਆਂ ਗਈਆਂ ਹਨ ਜੋ ਪਾਠਕ ਨੂੰ ਨਾਲ ਤੋਰਦੀਆਂ ਹਨ। ਇਹ ਪੁਸਤਕ ਪ੍ਰਚਾਰਕ ਸ਼੍ਰੇਣੀ, ਆਮ ਪਾਠਕ ਜਨ ਤੇ ਖੋਜਾਰਥੀਆਂ ਲਈ ਪੜ੍ਹਨਯੋਗ ਤੇ ਸਾਂਭਣਯੋਗ ਹੈ।

**ਰੀਵਿਊਕਾਰ**
**ਡਾ. ਇੰਦਰਜੀਤ ਸਿੰਘ ਗੋਗੋਆਣੀ**
**ਮੋ: ੯੮੧੫੯-੮੫੫੫੯**

■

---

## ਅੰਮ੍ਰਿਤ ਸੰਚਾਰ

ਸਮੂਹ ਸਿੱਖ ਸੰਗਤ ਦੇ ਗਿਆਤ ਹਿਤ ਵਿਦਿਤ ਕੀਤਾ ਜਾਂਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਰ ਬੁੱਧਵਾਰ ਤੇ ਐਤਵਾਰ ਨੂੰ ਦੁਪਹਿਰੇ ੧੨:੦੦ ਵਜੇ ਅੰਮ੍ਰਿਤ ਸੰਚਾਰ ਹੁੰਦਾ ਹੈ। ਅੰਮ੍ਰਿਤ-ਅਭਿਲਾਖੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਅੰਮ੍ਰਿਤਪਾਨ ਕਰ ਕੇ ਗੁਰੂ ਵਾਲੇ ਬਣਨ!

### ਪਾਠਕ ਧਿਆਨ ਦੇਣ

ਸਮੂਹ ਸੰਗਤ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ ਗੁਰਮਤਿ ਪ੍ਰਕਾਸ਼ ਮੈਗਜ਼ੀਨ ਵਿਚ ਧਾਰਮਿਕ ਸਮੱਗਰੀ ਅਤੇ ਗਤੀਵਿਧੀਆਂ ਛਾਪੀਆਂ ਜਾਂਦੀਆਂ ਹਨ। ਇਸ ਲਈ ਹਰੇਕ ਪਾਠਕ ਲਈ ਇਸ ਮੈਗਜ਼ੀਨ ਨੂੰ ਪੂਰਨ ਸਤਿਕਾਰਤ ਰੂਪ ਵਿਚ ਸੰਭਾਲਣਾ ਜ਼ਰੂਰੀ ਹੈ। ਇਸ ਨੂੰ ਪੜ੍ਹ ਕੇ ਏਧਰ-ਓਧਰ ਸੁੱਟਣ ਦੀ ਬਜਾਇ ਕਿਸੇ ਹੋਰ ਧਾਰਮਿਕ ਰੁਚੀ ਵਾਲੇ ਪਾਠਕ ਨੂੰ ਦੇ ਦਿਓ ਜਾਂ ਆਪਣੇ ਨੇੜੇ ਦੀ ਕਿਸੇ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾ ਦਿਓ ਜੀ। ਜਾਣੇ-ਅਣਜਾਣੇ ਇਸ ਧਾਰਮਿਕ ਰਸਾਲੇ ਨੂੰ ਰੱਦੀ ਵਿਚ ਦੇ ਕੇ ਬੇਅਦਬੀ ਨਾ ਕਰੋ ਜੀ।

-ਸੰਪਾਦਕ




# ਨਵੰਬਰ ੧੯੮੪ ਸਿੱਖ ਕਤਲ-ਏ-ਆਮ ਦੇ ਸ਼ਹੀਦਾਂ ਦੀ ਯਾਦ ’ਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਮਾਗਮ

ਸ੍ਰੀ ਅੰਮ੍ਰਿਤਸਰ, ੨ ਨਵੰਬਰ- ਨਵੰਬਰ ੧੯੮੪ ’ਚ ਦਿੱਲੀ ਸਮੇਤ ਦੇਸ਼ ਦੇ ਵੱਖ-ਵੱਖ ਸ਼ਹਿਰਾਂ ਵਿਚ ਹੋਏ ਸਿੱਖ ਕਤਲ-ਏ-ਆਮ ਦੇ ਸ਼ਹੀਦਾਂ ਦੀ ਯਾਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਸਮੂਹ ਸਥਿਤ ਗੁਰਦੁਆਰਾ ਝੰਡਾ ਬੁੰਗਾ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਇਸ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਨਵਨੀਤ ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ। ਅਰਦਾਸ ਭਾਈ ਗੁਰਚਰਨ ਸਿੰਘ ਨੇ ਕੀਤੀ ਅਤੇ ਸੰਗਤ ਨੂੰ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਗਿਆਨੀ ਰਾਜਦੀਪ ਸਿੰਘ ਨੇ ਸਰਵਣ ਕਰਵਾਇਆ।

ਇਸ ਮੌਕੇ ਗਿਆਨੀ ਰਾਜਦੀਪ ਸਿੰਘ ਨੇ ਨਵੰਬਰ ੧੯੮੪ ਦੇ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕਰਦਿਆਂ ਇਸ ਨੂੰ ਸਿੱਖ ਕੌਮ ’ਤੇ ਹੋਇਆ ਵੱਡਾ ਹਮਲਾ ਕਿਹਾ। ਉਨ੍ਹਾਂ ਕਿਹਾ ਕਿ ਦੇਸ਼ ’ਤੇ ਜਦੋਂ ਵੀ ਭੀੜ ਬਣੀ ਤਾਂ ਸਭ ਤੋਂ ਵੱਧ ਕੁਰਬਾਨੀਆਂ ਸਿੱਖ ਕੌਮ ਨੇ ਦਿੱਤੀਆਂ। ਪਰੰਤੂ ਦੇਸ਼ ਅੰਦਰ ਹੀ ਸਿੱਖਾਂ ਨੂੰ ਹਮੇਸ਼ਾ ਬੇਗਾਨਗੀ ਦਾ ਅਹਿਸਾਸ ਕਰਵਾਇਆ ਗਿਆ। ਉਨ੍ਹਾਂ ਕਿਹਾ ਕਿ ਨਵੰਬਰ ੧੯੮੪ ਦਾ ਦੁਖਾਂਤ ਅਤਿ ਦੁਖਦਾਈ ਸੀ, ਜਿਸ ਨੂੰ ਕੌਮ ਕਦੇ ਵੀ ਭੁਲਾ ਨਹੀਂ ਸਕਦੀ। ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਰਨਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਗੱਲਬਾਤ ਕਰਦਿਆਂ ਕਿਹਾ ਕਿ ਨਵੰਬਰ ੧੯੮੪ ’ਚ ਦਿੱਲੀ ਸਮੇਤ ਦੇਸ਼ ਦੇ ਵੱਖ-ਵੱਖ ਸੂਬਿਆਂ ’ਚ ਸਮੇਂ ਦੀ ਕਾਂਗਰਸ ਸਰਕਾਰ ਦੀ ਸ਼ਹਿ ’ਤੇ ਸਿੱਖਾਂ ਦਾ ਕਤਲ-ਏ-ਆਮ ਕੀਤਾ ਗਿਆ। ਉਨ੍ਹਾਂ ਕਿਹਾ ਕਿ ਇਹ ਘਿਨੌਣਾ ਕਾਰਾ ਸੀ, ਜਿਸ ਦਾ ਕਲੰਕ ਕਾਂਗਰਸ ਪਾਰਟੀ ਦੇ ਮੱਥੇ ’ਤੇ ਹਮੇਸ਼ਾ ਰਹੇਗਾ। ਉਨ੍ਹਾਂ ਕਾਂਗਰਸ ਦੇ ਪੰਜਾਬ ਪ੍ਰਧਾਨ ਰਾਜਾ ਵੜਿੰਗ ਵੱਲੋਂ ਸਿੱਖ ਕਤਲ-ਏ-ਆਮ ’ਚ ਕਾਂਗਰਸੀ ਆਗੂ ਕਮਲਨਾਥ ਨੂੰ ਬੇਦੋਸ਼ਾ ਸਾਬਤ ਕਰਨ ਦੇ ਬਿਆਨ ਦੀ ਵੀ ਕਰੜੀ ਆਲੋਚਨਾ ਕੀਤੀ।

**੩੯ ਸਾਲ ਮਗਰੋਂ ਵੀ ਸਿੱਖ ਕਤਲ-ਏ-ਆਮ ਦਾ ਨਹੀਂ ਮਿਲਿਆ ਇਨਸਾਫ਼- ਐਡਵੋਕੇਟ ਹਰਜਿੰਦਰ ਸਿੰਘ**

ਦਿੱਲੀ ਸਮੇਤ ਦੇਸ਼ ਦੀਆਂ ਵੱਖ-ਵੱਖ ਥਾਵਾਂ ’ਤੇ ਨਵੰਬਰ ੧੯੮੪ ਵਿਚ ਸਮੇਂ ਦੀ

ਕਾਂਗਰਸ ਹਕੂਮਤ ਦੀ ਸ਼ਹਿ 'ਤੇ ਸਿੱਖਾਂ ਦੇ ਕੀਤੇ ਕਤਲ-ਏ-ਆਮ ਦੇ ਜ਼ਖ਼ਮ ੩੯ ਸਾਲ ਬੀਤ ਜਾਣ ਮਗਰੋਂ ਵੀ ਅੱਲ੍ਹੇ ਹਨ ਅਤੇ ਦੁੱਖ ਦੀ ਗੱਲ ਹੈ ਸਿੱਖ ਕੌਮ ਨੂੰ ਇਨਸਾਫ਼ ਨਹੀਂ ਮਿਲਿਆ। ਜਾਰੀ ਬਿਆਨ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਨਵੰਬਰ ੧੯੮੪ 'ਚ ਸਰਕਾਰ ਦੀ ਸ਼ਹਿ 'ਤੇ ਕਈ ਦਿਨ ਸਿੱਖਾਂ 'ਤੇ ਕਹਿਰ ਢਾਹਿਆ ਗਿਆ, ਜਿਸ ਨੇ ਦੁਨੀਆ ਦੇ ਹਰ ਸੰਵੇਦਨਸ਼ੀਲ ਮਨੁੱਖ ਨੂੰ ਧੁਰ ਅੰਦਰ ਤਕ ਹਿਲਾ ਕੇ ਰੱਖ ਦਿੱਤਾ। ਸਰਕਾਰ ਦੀ ਸ਼ਹਿ 'ਤੇ ਕੀਤਾ ਗਿਆ ਇਹ ਮਾਨਵਤਾ ਵਿਰੋਧੀ ਕਰੂਰ ਕਾਰਾ ਸੀ, ਜਿਸ ਤੋਂ ਕਾਂਗਰਸ ਕਦੇ ਵੀ ਬਰੀ ਨਹੀਂ ਹੋ ਸਕਦੀ। ਉਨ੍ਹਾਂ ਕਿਹਾ ਕਿ ਸਿੱਖ ਕਤਲ-ਏ-ਆਮ ਦੇ ਦੋਸ਼ੀਆਂ ਨੂੰ ਉੱਚ ਅਹੁਦੇ ਦੇ ਕੇ ਕਾਂਗਰਸ ਪਾਰਟੀ ਉਨ੍ਹਾਂ ਦੀ ਪੁਸ਼ਤਪਨਾਹੀ ਕਰ ਰਹੀ ਹੈ। ਉਨ੍ਹਾਂ ਹਾਲ ਹੀ ਵਿਚ ਪੰਜਾਬ ਦੇ ਕਾਂਗਰਸ ਪ੍ਰਧਾਨ ਅਮਰਿੰਦਰ ਸਿੰਘ ਰਾਜਾ ਵੜਿੰਗ ਵੱਲੋਂ ਕਮਲਨਾਥ ਦਾ ਦਿੱਲੀ ਸਿੱਖ ਕਤਲ-ਏ-ਆਮ ਵਿਚ ਕੋਈ ਰੋਲ ਨਾ ਹੋਣ ਦੇ ਬਿਆਨ ਨੂੰ ਵੀ ਸਿੱਖਾਂ ਦੇ ਜ਼ਖ਼ਮਾਂ 'ਤੇ ਲੂਣ ਕਰਾਰ ਦਿੱਤਾ। ਐਡਵੋਕੇਟ ਧਾਮੀ ਨੇ ਕਿਹਾ ਕਿ ਰਾਜਾ ਵੜਿੰਗ ਦੇ ਬਿਆਨ ਨਾਲ ਕਾਂਗਰਸ ਆਗੂਆਂ ਦਾ ਸਿੱਖ ਵਿਰੋਧੀ ਚਿਹਰਾ ਇਕ ਵਾਰ ਫਿਰ ਸਾਹਮਣੇ ਆ ਗਿਆ ਹੈ।

## ਐਡ. ਹਰਜਿੰਦਰ ਸਿੰਘ ਧਾਮੀ ਲਗਾਤਾਰ ਤੀਸਰੀ ਵਾਰ ਬਣੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ

ਸ੍ਰੀ ਅੰਮ੍ਰਿਤਸਰ, ੮ ਨਵੰਬਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਹੁਦੇਦਾਰਾਂ ਦੀ ਹੋਈ ਸਾਲਾਨਾ ਚੋਣ ਦੌਰਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਲਗਾਤਾਰ ਤੀਸਰੀ ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਚੁਣੇ ਗਏ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਫ਼ਤਰ ਸਥਿਤ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਅੰਦਰ ਹੋਏ ਜਨਰਲ ਇਜਲਾਸ ਦੌਰਾਨ ਹੋਈ ਚੋਣ ਮੌਕੇ ਕੁੱਲ ਪਈਆਂ ੧੩੭ ਵੋਟਾਂ ਵਿੱਚੋਂ ੧੧੮ ਵੋਟਾਂ ਪ੍ਰਾਪਤ ਕਰ ਕੇ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਜਿੱਤ ਹਾਸਲ ਕੀਤੀ। ਉਨ੍ਹਾਂ ਦੇ ਮੁਕਾਬਲੇ ਪ੍ਰਧਾਨਗੀ ਦੀ ਚੋਣ ਲੜਨ ਲਈ ਖੜੇ ਸ. ਬਲਬੀਰ ਸਿੰਘ ਘੁੰਨਸ ਨੂੰ ੧੭ ਵੋਟਾਂ ਪਈਆਂ, ਜਦਕਿ ੨ ਵੋਟਾਂ ਰੱਦ ਹੋਈਆਂ। ਇਜਲਾਸ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਗਿਆਨੀ ਮਲਕੀਤ ਸਿੰਘ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੧੩੭ ਮੈਂਬਰ ਮੌਜੂਦ ਰਹੇ।

ਜਨਰਲ ਇਜਲਾਸ ਦੌਰਾਨ ਸੀਨੀਅਰ ਮੀਤ ਪ੍ਰਧਾਨ ਲਈ ਸ. ਹਰਭਜਨ ਸਿੰਘ ਮਸਾਣਾ, ਜੂਨੀਅਰ ਮੀਤ ਪ੍ਰਧਾਨ ਸ.

ਗੁਰਬਖ਼ਸ਼ ਸਿੰਘ ਖਾਲਸਾ ਅਤੇ ਜਨਰਲ ਸਕੱਤਰ ਲਈ ਭਾਈ ਰਾਜਿੰਦਰ ਸਿੰਘ ਮਹਿਤਾ ਨੂੰ ਚੁਣਿਆ ਗਿਆ। ਇਸ ਤੋਂ ਇਲਾਵਾ ਅੰਤ੍ਰਿੰਗ ਕਮੇਟੀ ਦੇ ੧੧ ਮੈਂਬਰ ਵੀ ਚੁਣੇ ਗਏ, ਜਿਨ੍ਹਾਂ ਵਿਚ ਸ. ਮੋਹਨ ਸਿੰਘ ਬੰਗੀ, ਸ. ਰਘਬੀਰ ਸਿੰਘ ਸਹਾਰਨਮਾਜਰਾ, ਸ. ਜਸਮੇਰ ਸਿੰਘ ਲਾਛੜੂ, ਸ. ਖੁਸ਼ਵਿੰਦਰ ਸਿੰਘ ਭਾਟੀਆ, ਬੀਬੀ ਹਰਦੀਪ ਕੌਰ ਖੋਖ, ਸ. ਇੰਦਰਮੋਹਨ ਸਿੰਘ ਲਖਮੀਰਵਾਲਾ, ਸ. ਗੁਰਪ੍ਰੀਤ ਸਿੰਘ ਝੱਬਰ, ਬੀਬੀ ਮਲਕੀਤ ਕੌਰ ਕਮਾਲਪੁਰ, ਸ. ਅਮਰਜੀਤ ਸਿੰਘ ਭਲਾਈਪੁਰ, ਬੀਬੀ ਜਸਪਾਲ ਕੌਰ ਤੇ ਸ. ਜਸਵੰਤ ਸਿੰਘ ਪੁੜੈਣ ਸ਼ਾਮਲ ਹਨ।

ਐਡਵੋਕੇਟ ਧਾਮੀ ਨੇ ਪ੍ਰਧਾਨ ਚੁਣੇ ਜਾਣ ਮਗਰੋਂ ਕਿਹਾ ਕਿ ਗੁਰੂ ਸਾਹਿਬ ਦੀ ਬਖ਼ਸ਼ਿਸ਼ ਨਾਲ ਉਨ੍ਹਾਂ ਨੂੰ ਇਹ ਸੇਵਾ ਤੀਜੀ ਵਾਰ ਮਿਲੀ ਹੈ। ਉਨ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰਾਂ ਦੇ ਸਮੁੱਚੇ ਹਾਊਸ ਦੇ ਨਾਲ-ਨਾਲ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਤੇ ਦਲ ਦੇ ਸੀਨੀਅਰ ਆਗੂਆਂ ਦਾ ਧੰਨਵਾਦ ਵੀ ਕੀਤਾ ਅਤੇ ਕਿਹਾ ਕਿ ਉਹ ਯਤਨ ਕਰਨਗੇ ਕਿ ਸਿੱਖ ਪੰਥ ਦੀ ਪ੍ਰਤੀਨਿਧ ਸੰਸਥਾ ਦੀਆਂ ਸੇਵਾਵਾਂ ਕੌਮੀ ਭਾਵਨਾਵਾਂ ਅਨੁਸਾਰ ਕੀਤੀਆਂ ਜਾਣ। ਐਡਵੋਕੇਟ ਧਾਮੀ ਨੇ ਕਿਹਾ ਕਿ ਇਹ ਸਮਾਂ ਕੌਮ ਲਈ ਚੁਣੌਤੀਆਂ ਵਾਲਾ ਹੈ, ਕਿਉਂਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਜਨਰਲ ਚੋਣਾਂ ਸਾਹਮਣੇ ਹੋਣ ਦੇ ਨਾਲ-ਨਾਲ ਕਈ ਪੰਥਕ ਮਸਲੇ ਵੀ ਦਰਪੇਸ਼ ਹਨ। ਉਨ੍ਹਾਂ ਕਿਹਾ ਕਿ ਚਾਹੇ ਕੇਂਦਰ ਜਾਂ ਪੰਜਾਬ ਦੀ ਸਰਕਾਰ ਹੋਵੇ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਵੋਟਾਂ ਬਣਾਉਣ ਦੀ ਪ੍ਰਕਿਰਿਆ ਵਿਚ ਦਖ਼ਲ ਅੰਦਾਜ਼ੀ ਕਰ ਰਹੀਆਂ ਹਨ। ਸਰਕਾਰਾਂ ਵੱਲੋਂ ਵੋਟਾਂ ਬਣਾਉਣ ਲਈ ਬਹੁਤ ਥੋੜ੍ਹਾ ਸਮਾਂ ਦੇਣ ਪਿੱਛੇ ਇਹ ਖ਼ਦਸ਼ਾ ਪ੍ਰਗਟਾਇਆ ਜਾ ਰਿਹਾ ਹੈ ਕਿ ਸਰਕਾਰਾਂ ਦਾ ਮੰਤਵ ਸਿੱਖਾਂ ਦੀਆਂ ਘੱਟ ਵੋਟਾਂ ਬਣਨ ਦੇਣਾ ਹੈ, ਤਾਂਕਿ ਇਨ੍ਹਾਂ ਨੂੰ ਪੰਜਾਬ ਅੰਦਰ ਘੱਟ ਗਿਣਤੀ ਦਰਸਾਇਆ ਜਾਵੇ। ਐਡਵੋਕੇਟ ਧਾਮੀ ਨੇ ਕਿਹਾ ਕਿ ਅੱਜ ਸਿੱਖ ਕੌਮ ਦੇ ਸਾਹਮਣੇ ਬੰਦੀ ਸਿੰਘਾਂ ਦੀ ਰਿਹਾਈ ਦਾ ਇਕ ਵੱਡਾ ਮਸਲਾ ਹੈ, ਜਿਸ ਲਈ ਢੁਕਵੇਂ ਕਦਮ ਚੁੱਕੇ ਜਾਣਗੇ। ਮੀਡੀਆ ਦੇ ਇਕ ਸਵਾਲ ਦਾ ਜਵਾਬ ਦਿੰਦਿਆਂ ਐਡਵੋਕੇਟ ਧਾਮੀ ਨੇ ਕਿਹਾ ਕਿ ਅੱਜ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਹੁਦੇਦਾਰਾਂ ਦਾ ਚੋਣ ਨਤੀਜਾ ਇਹ ਦਰਸਾਉਂਦਾ ਹੈ ਕਿ ਸ਼੍ਰੋਮਣੀ ਅਕਾਲੀ ਦਲ ਦੇ ਸਮੁੱਚੇ ਮੈਂਬਰ ਇਕਜੁਟ ਹਨ ਅਤੇ ਆਪਣੀ ਪਾਰਟੀ 'ਤੇ ਭਰੋਸਾ ਕਰਦੇ ਹਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਭਵਿੱਖੀ ਯੋਜਨਾਵਾਂ ਅਤੇ ਕੀਤੇ ਜਾਣ ਵਾਲੇ ਕਾਰਜਾਂ ਬਾਰੇ ਤਰਜੀਹਾਂ ਸਪੱਸ਼ਟ ਕਰਦਿਆਂ ਕਿਹਾ ਕਿ ਧਰਮ ਪ੍ਰਚਾਰ ਦੇ ਨਾਲ-ਨਾਲ ਸਿਹਤ ਅਤੇ ਸਿੱਖਿਆ ਦੇ ਖੇਤਰ ਵਿਚ ਨਵੀਆਂ ਸੋਧਾਂ ਅਤੇ ਸੇਧਾਂ ਤਹਿਤ ਅੱਗੇ ਵਧਿਆ ਜਾਵੇਗਾ। ਇਸ ਤੋਂ ਇਲਾਵਾ ਸ੍ਰੀ ਦਰਬਾਰ ਸਾਹਿਬ ਪੁੱਜਦੀ ਸੰਗਤ ਲਈ ਨਵੀਆਂ ਸਰਾਵਾਂ ਸਥਾਪਤ ਕਰਨਾ ਵੀ ਏਜੰਡੇ 'ਤੇ

ਹੋਵੇਗਾ। ਉਨ੍ਹਾਂ ਕਿਹਾ ਕਿ ਹੋਰ ਵੀ ਕਈ ਕੌਮੀ ਕਾਰਜ ਕੀਤੇ ਜਾਣ ਵਾਲੇ ਹਨ, ਜਿਨ੍ਹਾਂ 'ਤੇ ਕੌਮ ਦੇ ਵਿਦਵਾਨਾਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰਾਂ ਦੀ ਰਾਇ ਮਸ਼ਵਰੇ ਨਾਲ ਕੰਮ ਕੀਤਾ ਜਾਵੇਗਾ। ਉਨ੍ਹਾਂ ਕਿਹਾ ਕਿ ਲੋੜ ਅਨੁਸਾਰ ਪ੍ਰਬੰਧਕੀ ਸੁਧਾਰਾਂ ਵੱਲ ਵੀ ਵਧਿਆ ਜਾਵੇਗਾ।

# ਬੰਦੀ ਛੋੜ ਦਿਵਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਵੱਲੋਂ ਕੌਮ ਦੇ ਨਾਂ ਸੰਦੇਸ਼

ਸ੍ਰੀ ਅੰਮ੍ਰਿਤਸਰ, ੧੩ ਨਵੰਬਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਬੰਦੀ ਛੋੜ ਦਿਵਸ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ ਗਿਆ। ਇਸ ਮੌਕੇ ਦੇਸ਼-ਵਿਦੇਸ਼ ਦੀਆਂ ਸੰਗਤਾਂ ਨੇ ਨਤਮਸਤਕ ਹੋ ਕੇ ਗੁਰੂ ਸਾਹਿਬ ਪ੍ਰਤੀ ਸ਼ਰਧਾ ਅਤੇ ਸਤਿਕਾਰ ਦਾ ਪ੍ਰਗਟਾਵਾ ਕੀਤਾ। ਬੰਦੀ ਛੋੜ ਦਿਹਾੜੇ ਸੰਬੰਧੀ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਹੋਏ ਗੁਰਮਤਿ ਸਮਾਗਮਾਂ ਦੌਰਾਨ ਪੰਥ ਪ੍ਰਸਿੱਧ ਰਾਗੀ, ਢਾਡੀ, ਕਵੀਸ਼ਰ ਜਥਿਆਂ, ਪ੍ਰਚਾਰਕਾਂ ਅਤੇ ਕਵੀਆਂ ਨੇ ਗੁਰਬਾਣੀ ਕੀਰਤਨ ਅਤੇ ਇਤਿਹਾਸ ਦੁਆਰਾ ਸੰਗਤ ਨਾਲ ਸਾਂਝ ਪਾਈ।

ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਦਰਸ਼ਨੀ ਡਿਓੜੀ ਤੋਂ ਸਿੱਖ ਪੰਥ ਦੇ ਨਾਂ ਸੰਦੇਸ਼ ਦਿੰਦਿਆਂ ਪਿਛਲੇ ੧੭ ਸਾਲਾਂ ਤੋਂ ਜੇਲ੍ਹ ਦੀ ੮ ਫੁੱਟ ਚੱਕੀ ਵਿਚ ਬੰਦ ਭਾਈ ਬਲਵੰਤ ਸਿੰਘ ਰਾਜੋਆਣਾ ਦੀ ਫਾਂਸੀ ਦੀ ਸਜ਼ਾ ਰੱਦ ਕਰਨ ਸੰਬੰਧੀ ਕੇਂਦਰ ਸਰਕਾਰ ਵੱਲੋਂ ਨੋਟੀਫਿਕੇਸ਼ਨ ਕਰ ਕੇ ਮੁਕਰ ਜਾਣ, ਸਜ਼ਾਵਾਂ ਪੂਰੀਆਂ ਕਰ ਚੁੱਕੇ ਬੰਦੀ ਸਿੰਘਾਂ ਦੀ ਰਿਹਾਈ ਨਾ ਕਰਨ, ੩੯ ਸਾਲਾਂ ਬਾਅਦ ਵੀ ਨਵੰਬਰ ੧੯੮੪ ਦੇ ਸਿੱਖ ਕਤਲ-ਏ-ਆਮ ਦੇ ਦੋਸ਼ੀਆਂ ਨੂੰ ਸਜ਼ਾਵਾਂ ਨਾ ਮਿਲਣ ਅਤੇ ਪੰਜਾਬ ਦੇ ਨਾਲ ਕੇਂਦਰ ਸਰਕਾਰ ਦੇ ਸਿਆਸੀ ਵਿਤਕਰਿਆਂ ਦੀ ਗੱਲ ਕਰਦਿਆਂ ਸਿੱਖ ਕੌਮ ਨੂੰ ਆਪਣੇ ਹੱਕਾਂ ਲਈ ਇੱਕਜੁਟਤਾ ਨਾਲ ਅਵਾਜ਼ ਬੁਲੰਦ ਕਰਨ ਦਾ ਸੁਨੇਹਾ ਦਿੱਤਾ।

ਗਿਆਨੀ ਰਘਬੀਰ ਸਿੰਘ ਨੇ ਬੰਦੀ ਛੋੜ ਦਿਵਸ ਦੀ ਵਧਾਈ ਦਿੰਦਿਆਂ ਕਿਹਾ ਕਿ ਇਸ ਦਿਹਾੜੇ ਦਾ ਸੰਬੰਧ ਸਿੱਖ ਧਰਮ ਦੇ ਸੰਸਥਾਗਤ ਪ੍ਰਚਾਰ ਪ੍ਰਸਾਰ, ਖ਼ੂਨੀ ਪੈਂਡਿਆਂ ਅਤੇ ਜਬਰ-ਜ਼ੁਲਮ ਵਿਰੁੱਧ ਸੰਘਰਸ਼ ਦੌਰਾਨ ਕੌਮੀ ਤਕਦੀਰ ਉਡੀਕਣ ਦੇ ਅਹਿਮ ਦਿਹਾੜੇ ਵਜੋਂ ਵੀ ਜੁੜਿਆ ਹੋਇਆ ਹੈ। ਉਨ੍ਹਾਂ ਕਿਹਾ ਕਿ ਸਮੇਂ-ਸਮੇਂ ਮੁਗ਼ਲ ਹਾਕਮਾਂ ਵੱਲੋਂ ਲਗਾਈਆਂ ਤੁਅੱਸਬੀ ਪਾਬੰਦੀਆਂ ਦੇ ਬਾਵਜੂਦ ਵੀ ਬੰਦੀ ਛੋੜ ਦਿਵਸ ਮੌਕੇ ਸਿੱਖ ਆਪਣੇ ਕੇਂਦਰੀ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਪਹੁੰਚ ਕੇ ਗੁਰੂ-ਜਸ ਸਰਵਣ ਕਰਦੇ ਅਤੇ ਮਿਲ ਬੈਠ ਕੇ ਕੌਮ ਲਈ ਭਵਿੱਖੀ ਪ੍ਰੋਗਰਾਮ ਉਲੀਕਦੇ ਸਨ। ਇਸ ਪ੍ਰੰਪਰਾ ਨੇ ਸਿੱਖ ਕੌਮ ਦੀ ਬਿਖੜੇ ਸਮਿਆਂ 'ਚੋਂ ਬਾਹਰ

ਨਿਕਲਣ ਅਤੇ ਨਵੀਆਂ ਦਿਸ਼ਾਵਾਂ ਤੈਅ ਕਰਨ ਵਿਚ ਮਹੱਤਵਪੂਰਨ ਭੂਮਿਕਾ ਨਿਭਾਈ, ਜਿਸ ਤੋਂ ਅੱਜ ਵੀ ਸੇਧ ਲੈਣ ਦੀ ਲੋੜ ਹੈ। ਗਿਆਨੀ ਰਘਬੀਰ ਸਿੰਘ ਨੇ ਭਾਈ ਬਲਵੰਤ ਸਿੰਘ ਰਾਜੋਆਣਾ ਦੀ ਕੁਰਬਾਨੀ, ਜਜ਼ਬੇ ਅਤੇ ਦ੍ਰਿੜ੍ਹ ਇਰਾਦੇ ਦੀ ਸ਼ਲਾਘਾ ਕਰਦਿਆਂ ਆਖਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭਾਈ ਰਾਜੋਆਣਾ ਦੀ ਫਾਂਸੀ ਦੀ ਸਜ਼ਾ ਨੂੰ ਉਮਰ ਕੈਦ ਵਿਚ ਤਬਦੀਲ ਕਰਨ ਸੰਬੰਧੀ ਪਾਈ ਪਟੀਸ਼ਨ 'ਤੇ ਕੇਂਦਰ ਸਰਕਾਰ ਵੱਲੋਂ ਕੋਈ ਫੈਸਲਾ ਅਮਲ ਵਿਚ ਲੈ ਕੇ ਨਾ ਆਉਣਾ ਸਿੱਖਾਂ ਦੇ ਮਨੁੱਖੀ ਅਧਿਕਾਰਾਂ ਦੀ ਭਾਰੀ ਉਲੰਘਣਾ ਹੈ। ਉਨ੍ਹਾਂ ਕੇਂਦਰ ਸਰਕਾਰ ਨੂੰ ਬੰਦੀ ਸਿੰਘਾਂ ਨੂੰ ਤੁਰੰਤ ਰਿਹਾਅ ਕਰ ਕੇ ਸਿੱਖਾਂ ਨੂੰ ਇਨਸਾਫ਼ ਦੇਣ ਲਈ ਕਿਹਾ।

ਗਿਆਨੀ ਰਘਬੀਰ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਵੀ ਆਦੇਸ਼ ਦਿੱਤਾ ਕਿ ਉਹ ਸਮੂਹ ਬੰਦੀ ਸਿੰਘਾਂ ਦੀ ਰਿਹਾਈ ਅਤੇ ਭਾਈ ਰਾਜੋਆਣਾ ਦੀ ਫਾਂਸੀ ਦੀ ਸਜ਼ਾ ਨੂੰ ਉਮਰ ਕੈਦ ਵਿਚ ਤਬਦੀਲ ਕਰਵਾਉਣ ਲਈ ਠੋਸ ਤੇ ਤੇਜ਼ ਯਤਨ ਕਰੇ। ਇਸ ਸੰਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਮੂਹ ਪੰਥਕ ਦਲਾਂ ਅਤੇ ਜਥੇਬੰਦੀਆਂ ਦੀ ਇਕ ਵਿਸ਼ੇਸ਼ ਇਕੱਤਰਤਾ ਵੀ ਸੱਦੇ। ਇਸ ਦੇ ਨਾਲ ਹੀ ਉਨ੍ਹਾਂ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਵੀ ਆਦੇਸ਼ ਜਾਰੀ ਕੀਤਾ ਕਿ ਉਹ ਆਪਣੇ ਅਸਰ ਰਸੂਖ ਅਤੇ ਨੇੜਲੇ ਸੰਬੰਧਾਂ ਦੀ ਵਰਤੋਂ ਕਰਕੇ ਕੇਂਦਰ ਸਰਕਾਰ ਦੇ ਗ੍ਰਹਿ ਮੰਤਰਾਲੇ ਕੋਲੋਂ ਭਾਈ ਰਾਜੋਆਣਾ ਸੰਬੰਧੀ ਅਪੀਲ 'ਤੇ ਫੈਸਲਾ ਕਰਵਾਉਣ ਲਈ ਗੰਭੀਰਤਾ ਨਾਲ ਯਤਨ ਕਰੇ ਅਤੇ ਇਸ ਸੰਬੰਧੀ ੧੫ ਦਿਨਾਂ ਤੇ ਅੰਦਰ-ਅੰਦਰ ਆਪਣੀ ਰਿਪੋਰਟ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਭੇਜੇ। ਉਨ੍ਹਾਂ ਸਮੂਹ ਪੰਥਕ ਜਥੇਬੰਦੀਆਂ ਨੂੰ ਵੀ ਬੰਦੀ ਸਿੰਘਾਂ ਸੰਬੰਧੀ ਮੋਹਰੀ ਸਫਾਂ ਦੇ ਤੌਰ 'ਤੇ ਯਤਨ ਕਰਨ ਲਈ ਕਿਹਾ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਭਾਈ ਬਲਵੰਤ ਸਿੰਘ ਰਾਜੋਆਣਾ ਨੂੰ ਵੀ ਸੰਬੋਧਤ ਹੁੰਦਿਆਂ ਕਿਹਾ ਕਿ ਉਹ ਕੋਈ ਵੀ ਅਜਿਹਾ ਕਦਮ ਨਾ ਚੁੱਕਣ, ਜੋ ਉਨ੍ਹਾਂ ਦੀ ਜ਼ਿੰਦਗੀ ਤੇ ਕੌਮ ਲਈ ਚਿੰਤਾ ਵਾਲਾ ਹੋਵੇ।

ਜਥੇਦਾਰ ਨੇ ਆਪਣੇ ਸੰਦੇਸ਼ ਵਿਚ ਵਿਦੇਸ਼ਾਂ ਅੰਦਰ ਵੱਖਰੀ ਪਛਾਣ ਸੰਬੰਧੀ ਭਰਮ-ਭੁਲੇਖਿਆਂ ਅਤੇ ਨਸਲਵਾਦ ਦੀ ਭਾਵਨਾ ਨਾਲ ਸਿੱਖਾਂ ਉੱਪਰ ਹੋ ਰਹੇ ਹਮਲਿਆਂ 'ਤੇ ਚਿੰਤਾ ਕਰਨ ਦੇ ਨਾਲ-ਨਾਲ ਭਾਰਤ ਅੰਦਰ ਵੀ ਸਿੱਖਾਂ ਪ੍ਰਤੀ ਵੱਧ ਰਹੀ ਅਸਹਿਣਸ਼ੀਲਤਾ 'ਤੇ ਵੀ ਗੰਭੀਰ ਰੁਖ਼ ਦਿਖਾਇਆ। ਉਨ੍ਹਾਂ ਕਿਹਾ ਕਿ ਸਿਰਫ਼ ੨% ਅਬਾਦੀ ਹੋਣ ਦੇ ਬਾਵਜੂਦ ਅਜ਼ਾਦੀ ਲਈ ੮੦% ਕੁਰਬਾਨੀਆਂ ਦੇਣ ਵਾਲੇ ਸਿੱਖਾਂ ਨਾਲ ਦੇਸ਼ ਅੰਦਰ ਸਿਆਸੀ ਵਿਤਕਰਿਆਂ ਦੀ ਲੜੀ ਲਗਾਤਾਰ ਲੰਮੇਰੀ ਹੋ ਰਹੀ ਹੈ। ਪੰਜਾਬ ਦੀ ਸਿਆਸੀ ਖੁਦਮੁਖ਼ਤਿਆਰੀ, ਦਰਿਆਈ ਪਾਣੀ, ਡੈਮ, ਪੰਜਾਬੀ ਬੋਲਦੇ ਇਲਾਕੇ ਅਤੇ ਰਾਜਧਾਨੀ ਤੋਂ ਬਾਅਦ ਹੁਣ ਪੰਜਾਬ ਵਿਚ ਰੁਜ਼ਗਾਰ ਦਾ ਰਾਖਵਾਂ ਹੱਕ ਵੀ ਹੌਲੀ-ਹੌਲੀ ਪੰਜਾਬੀਆਂ ਦੇ ਹੱਥੋਂ ਖੁਸਦਾ ਜਾ ਰਿਹਾ ਹੈ। ਉਨ੍ਹਾਂ ਚਿੰਤਾ ਪ੍ਰਗਟ ਕਰਦਿਆਂ ਆਖਿਆ ਕਿ ਪੰਜਾਬ ਦੇ ਪੜ੍ਹੇ-ਲਿਖੇ

ਨੌਜੁਆਨ ਰੁਜ਼ਗਾਰ ਲਈ ਸੜਕਾਂ ’ਤੇ ਸੰਘਰਸ਼ ਕਰ ਰਹੇ ਹਨ, ਪਰ ਦੂਜੇ ਸੂਬਿਆਂ ਤੋਂ ਧੜਾ-ਧੜ ਲੋਕ ਇੱਥੇ ਆ ਕੇ ਸਰਕਾਰਾਂ ਅਤੇ ਨਿੱਜੀ ਖੇਤਰ ਵਿਚ ਰੁਜ਼ਗਾਰ ਦੇ ਵਸੀਲਿਆਂ ’ਤੇ ਕਾਬਜ਼ ਹੋ ਰਹੇ ਹਨ। ਗਿਣੀ ਮਿਥੀ ਸਾਜ਼ਸ਼ ਨਾਲ ਪੰਜਾਬ ਦੀ ਕਿਸਾਨੀ ਤੇ ਉਪਜਾਊ ਧਰਤੀ ਨੂੰ ਬਰਬਾਦ ਕੀਤਾ ਜਾ ਰਿਹਾ ਹੈ। ਇਸੇ ਦਾ ਸਿੱਟਾ ਹੈ ਕਿ ਮਾਯੂਸ ਹੋਈ ਸਿੱਖ ਨੌਜੁਆਨੀ ਵਿਦੇਸ਼ਾਂ ਵੱਲ ਪ੍ਰਵਾਸ ਕਰ ਰਹੀ ਹੈ। ਉਨ੍ਹਾਂ ਇਸ ਗੱਲ ’ਤੇ ਚਿੰਤਾ ਜਾਹਰ ਕੀਤੀ ਕਿ ਨਵੰਬਰ ੧੯੮੪ ਦੀ ਸਿੱਖ ਨਸਲਕੁਸ਼ੀ ਦੇ ਕਾਤਲ ੩੯ ਸਾਲ ਬਾਅਦ ਵੀ ਕਾਨੂੰਨ ਦੀ ਪਕੜ ਤੋਂ ਬਾਹਰ ਹਨ, ਜਦਕਿ ਸਾਡੇ ਬੰਦੀ ਸਿੰਘ ਉਮਰ ਕੈਦ ਦੀਆਂ ਸਜ਼ਾਵਾਂ ਪੂਰੀਆਂ ਹੋਣ ਦੇ ਬਾਵਜੂਦ ਵੀ ਜੇਲ੍ਹਾਂ ਅੰਦਰ ਕੈਦ ਹਨ।

ਗਿਆਨੀ ਰਘਬੀਰ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਨੌਜੁਆਨਾਂ ਨੂੰ ਮੁਫ਼ਤ ਸਿਵਲ ਸੇਵਾਵਾਂ ਦੀ ਪ੍ਰੀਖਿਆ ਦੀ ਤਿਆਰੀ ਲਈ ‘ਨਿਸ਼ਚੈ ਪ੍ਰਸ਼ਾਸਕੀ ਸੇਵਾਵਾਂ ਸਿਖਲਾਈ ਕੇਂਦਰ’ ਸਥਾਪਤ ਕਰਨ ’ਤੇ ਖੁਸ਼ੀ ਪ੍ਰਗਟ ਕਰਦਿਆਂ ਆਖਿਆ ਕਿ ਸਿੱਖ ਸਮਾਜ ਨੂੰ ਦੇਖਾ-ਦੇਖੀ ਆਪਣੇ ਬੱਚੇ ਪੜ੍ਹਾਈ ਜਾਂ ਰੁਜ਼ਗਾਰ ਲਈ ਵਿਦੇਸ਼ ਭੇਜਣ ਦੀ ਬਜਾਏ ਇਥੇ ਰਹਿੰਦਿਆਂ ਆਪਣੀ ਕਾਬਲੀਅਤ ਅਤੇ ਊਰਜਾ ਨੂੰ ਉਸਾਰੂ ਦਿਸ਼ਾ ਵੱਲ ਸੇਧਿਤ ਕਰਕੇ ਉੱਚ ਪ੍ਰਸ਼ਾਸਨਿਕ, ਡਾਕਟਰੀ ਸਿੱਖਿਆ, ਤਕਨੀਕੀ ਅਤੇ ਵਣਜ ਵਪਾਰ ਦੇ ਖੇਤਰ ਵਿਚ ਅੱਗੇ ਆਉਣ ਲਈ ਪ੍ਰੇਰਿਤ ਕਰਨਾ ਚਾਹੀਦਾ ਹੈ। ਉਨ੍ਹਾਂ ਸਿੱਖ ਕੌਮ ਨੂੰ ਦੇਸ਼ ਅੰਦਰ ਆਪਣੇ ਨਾਲ ਹੋ ਰਹੀਆਂ ਸਿਆਸੀ ਵਿਤਕਰੇਬਾਜੀਆਂ ਨੂੰ ਠੱਲ੍ਹਣ ਲਈ ਅਤੇ ਰਾਜਨੀਤਕ ਹੱਕ ਹਕੂਕ ਮਹਿਫੂਜ ਰੱਖਣ ਲਈ ਆਪਣੀ ਖੇਤਰੀ ਤੇ ਪੰਥਕ ਰਾਜਨੀਤੀ ਨੂੰ ਪ੍ਰਫੁਲਤ ਅਤੇ ਮਜ਼ਬੂਤ ਕਰਨ ਦੀ ਲੋੜ ’ਤੇ ਜ਼ੋਰ ਦਿੰਦਿਆਂ ਆਖਿਆ ਕਿ ਸਿੱਖਾਂ ਦੀਆਂ ਧਾਰਮਿਕ ਪੰਥਕ ਅਤੇ ਰਾਜਨੀਤਕ ਸੰਸਥਾਵਾਂ ਨੂੰ ਖ਼ਤਮ ਕਰਨ ਲਈ ਹੋ ਰਹੀਆਂ ਸਾਜ਼ਿਸ਼ਾਂ ਤੋਂ ਸੁਚੇਤ ਹੋ ਕੇ ਕੌਮੀਅਤ ਨੂੰ ਮਜ਼ਬੂਤ ਕਰਨ ਦੀ ਦਿਸ਼ਾ ਵੱਲ ਵਧਣਾ ਚਾਹੀਦਾ ਹੈ।

ਉਨ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੀਆਂ ਵਾਪਰ ਰਹੀਆਂ ਘਟਨਾਵਾਂ ਨੂੰ ਰੋਕਣ ਲਈ ਕੇਵਲ ਸਰਕਾਰਾਂ ਤੋਂ ਉਮੀਦ ਰੱਖਣ ਦੀ ਬਜਾਏ ਗੁਰੂ-ਘਰਾਂ ਦੀ ਪਹਿਰੇਦਾਰੀ ਨੂੰ ਖ਼ੁਦ ਮਜ਼ਬੂਤ ਕਰਨ ਦੀ ਪ੍ਰੇਰਣਾ ਵੀ ਕੀਤੀ।

■

# ਇਕ ਸਿਮਰਨ ਅਭਿਆਸੀ ਸਿੱਖ ਦੀ ਜੀਵਨ-ਯਾਤਰਾ

1. ਸਿਮਰਨ ਅਭਿਆਸੀ ਸਿੱਖ ਦੀ ਜਦੋਂ ਵਾਹਿਗੁਰੂ ਜੀ ਦੇ ਨਾਮ ਵਿਚ ਸੁਰਤ ਜੁੜਦੀ ਹੈ ਤਾਂ ਉਹ ਮਹਾਂ ਅਨੰਦ ਦਾ ਸੁਖ ਮਾਣਦਾ ਹੈ।
2. ਸਿਮਰਨ ਅਭਿਆਸੀ ਸਿੱਖ ਦਾ ਮਨ ਸਦਾ ਉਤਸ਼ਾਹ ਵਿਚ ਅਤੇ ਨਿਮਰਤਾ ਵਿਚ ਹੀ ਰਹਿੰਦਾ ਹੈ।
3. ਸਿਮਰਨ ਅਭਿਆਸੀ ਸਿੱਖ ਦੀ ਨਾਮ ਦੀ ਵੱਡੀ ਕਮਾਈ ਹੋਣ ਕਰਕੇ ਉਸਦੇ ਮਨ ਦੀ ਇਕਾਗਰਤਾ ਸਦਾ ਬਣੀ ਹੀ ਰਹਿੰਦੀ ਹੈ।
4. ਸਿਮਰਨ ਅਭਿਆਸੀ ਸਿੱਖ ਆਪਣੀ ਰੋਜ਼ੀ ਰੋਟੀ ਦਾ ਫ਼ਿਕਰ ਨਹੀਂ ਕਰਦਾ, ਉਹ ਰੱਬ 'ਤੇ ਹੀ ਸਭ ਕੁਝ ਛੱਡ ਦਿੰਦਾ ਹੈ।
5. ਸਿਮਰਨ ਅਭਿਆਸੀ ਸਿੱਖ ਰੱਬੀ ਸਿਮਰਨ ਕਰਕੇ ਅਤੇ ਰੱਬ ਦੇ ਵੱਡੇ ਗੁਣਾਂ ਨੂੰ ਪਾ ਕੇ ਰੱਬ ਦਾ ਰੂਪ ਹੀ ਬਣ ਜਾਂਦਾ ਹੈ।
6. ਸਿਮਰਨ ਅਭਿਆਸੀ ਸਿੱਖ ਆਪਣੇ ਹਿਰਦੇ ਅੰਦਰ ਪੂਰਨ ਸੁਖ, ਸ਼ਾਂਤੀ ਅਤੇ ਅਨੰਦ ਦਾ ਮਹਾਂ ਰਸ ਮਾਣਦਾ ਰਹਿੰਦਾ ਹੈ।
7. ਸਿਮਰਨ ਅਭਿਆਸੀ ਸਿੱਖ ਦੀ ਆਖਰੀ ਮੰਜ਼ਿਲ, ਰੱਬੀ ਜੋਤ ਵਿਚ ਇਕਮਿਕ ਹੋ ਕੇ ਰੱਬ ਦਾ ਰੂਪ ਹੀ ਬਣਨਾ ਹੁੰਦਾ ਹੈ।
8. ਸਿਮਰਨ ਅਭਿਆਸੀ ਸਿੱਖ ਦੇ ਬੇਪਰਵਾਹ ਹੋਣ ਕਰਕੇ, ਮਾਇਆ ਉਸਦੇ ਅੱਗੇ ਪਿੱਛੇ ਭੱਜੀ ਫਿਰਦੀ ਹੈ।
9. ਸਿਮਰਨ ਅਭਿਆਸੀ ਸਿੱਖ ਨੂੰ ਦੋ ਫਲ ਮਿਲਦੇ ਹਨ, ਇੱਕ ਸਿਮਰਨ ਕਰਨ ਵੇਲੇ ਅਤੇ ਦੂਸਰਾ ਫਲ ਗਿਆਨ ਦੀ ਪ੍ਰਾਪਤੀ ਤੋਂ ਬਾਅਦ ਮਿਲਦਾ ਹੈ
10. ਸਿਮਰਨ ਅਭਿਆਸੀ ਸਿੱਖ ਦਾ ਮਨ ਦੁੱਖਾਂ, ਭੁੱਖਾਂ ਅਤੇ ਮੁਸੀਬਤਾਂ ਵਿਚ ਡਿੱਗਦਾ ਨਹੀਂ ਅਤੇ ਸੁੱਖਾਂ ਅਤੇ ਸਫ਼ਲਤਾਵਾਂ ਵਿਚ ਮਗਰੂਰ ਨਹੀਂ ਹੁੰਦਾ।
11. ਸਿਮਰਨ ਅਭਿਆਸੀ ਸਿੱਖ ਨੂੰ ਵੱਡੀ ਪਾਤਿਸ਼ਾਹੀ ਪ੍ਰਾਪਤ ਹੋ ਜਾਂਦੀ ਹੈ, ਉਸਦੇ ਸਾਹਮਣੇ ਦੁਨੀਆ ਦੇ ਬਣੇ ਬਾਦਸ਼ਾਹ ਭਿਖਾਰੀਆਂ ਵਾਂਗੂੰ ਲੱਗਦੇ ਹਨ।
12. ਸਿਮਰਨ ਅਭਿਆਸੀ ਸਿੱਖ ਨੂੰ ਜਦੋਂ ਰੱਬੀ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਉਸ ਤੋਂ ਬਾਅਦ ਉਸਦੀ ਰੱਬ ਅੱਗੇ ਕੋਈ ਮੰਗ ਨਹੀਂ ਰਹਿੰਦੀ।
13. ਸਿਮਰਨ ਅਭਿਆਸੀ ਸਿੱਖ ਆਮ ਦੁਨੀਆ ਵਾਂਗੂੰ ਆਪਣਾ ਸਮਾਂ ਬਰਬਾਦ ਨਹੀਂ ਕਰਦਾ, ਉਹ ਆਪਣਾ ਸਾਰਾ ਸਮਾਂ ਰੱਬੀ ਸਿਮਰਨ ਕਰਕੇ ਹੀ ਸਫਲ ਕਰਦਾ ਰਹਿੰਦਾ ਹੈ।
14. ਸਿਮਰਨ ਅਭਿਆਸੀ ਸਿੱਖ ਦੇ ਅੰਦਰ ਦ੍ਰਿੜ੍ਹ ਨਿਸਚਾ ਅਤੇ ਅਡੋਲਤਾ ਦੇ ਦੋ ਮਹਾਨ ਗੁਣ ਹੁੰਦੇ ਹਨ, ਇਹਨਾਂ ਮਹਾਨ ਗੁਣਾਂ ਕਰਕੇ ਉਹ ਸਦਾ ਮੌਜਾਂ ਹੀ ਮਾਣਦਾ ਰਹਿੰਦਾ ਹੈ।
15. ਸਿਮਰਨ ਅਭਿਆਸੀ ਸਿੱਖ ਆਪਣੇ ਆਪ ਨੂੰ ਕਦੇ ਇਕੱਲਿਆਂ ਮਹਿਸੂਸ ਨਹੀਂ ਕਰਦਾ, ਸਗੋਂ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਸਦਾ ਅੰਗ ਸੰਗ ਹੀ ਸਮਝਦਾ ਹੈ।
16. ਸਿਮਰਨ ਅਭਿਆਸੀ ਸਿੱਖ ਨੂੰ ਸਮਝ ਪੈ ਜਾਂਦੀ ਹੈ ਕਿ ਦੁਨੀਆ ਇੱਕ ਚੱਲਦੀ ਸਰਾਂ ਹੈ, ਇਸੇ ਕਰਕੇ ਹੀ ਉਹ ਦੁਨੀਆ ਵਿਚ ਵਿਚਰਦੇ ਸਮੇਂ ਜਿਆਦੇ ਪਸਾਰੇ ਨਹੀਂ ਪਸਾਰਦਾ।
17. ਸਿਮਰਨ ਅਭਿਆਸੀ ਸਿੱਖ ਨੂੰ ਸਮਝ ਪੈ ਜਾਂਦੀ ਹੈ ਕਿ ਅਕਾਲ ਪੁਰਖ ਵਾਹਿਗੁਰੂ ਜੀ ਦੀ ਸ਼ਕਤੀ ਹਰ ਥਾਂ ਮੌਜੂਦ ਹੈ ਅਤੇ ਸਰਬ-ਵਿਆਪਕ ਹੈ, ਇਹੋ ਸ਼ਕਤੀ ਹੀ ਉਸਦੇ ਰੋਮ-ਰੋਮ ਵਿਚ ਸਮਾਈ ਹੋਈ ਹੈ।
18. ਸਿਮਰਨ ਅਭਿਆਸੀ ਸਿੱਖ ਦੇ ਸਾਕ-ਸੰਬੰਧੀ ਜਾਂ ਦੋਸਤ-ਮਿੱਤਰ ਜੇ ਕਿਤੇ ਸਾਥ ਛੱਡ ਜਾਣ ਤਾਂ ਉਹ ਘਬਰਾਉਂਦਾ ਨਹੀਂ ਉਹ ਆਪਣੇ ਹਿਰਦੇ ਅੰਦਰ ਰੱਬੀ ਨਾਮ ਦਾ ਵੱਡਾ ਆਸਰਾ ਰੱਖ ਕੇ ਸਦਾ ਅਨੰਦ ਅਤੇ ਖੇੜੇ ਵਿਚ ਹੀ ਰਹਿੰਦਾ ਹੈ।
19. ਸਿਮਰਨ ਅਭਿਆਸੀ ਸਿੱਖ ਅੰਦਰ ਐਸਾ ਅਨੁਭਵੀ ਗਿਆਨ ਪੈਦਾ ਹੋ ਜਾਂਦਾ ਹੈ, ਜਿਸ ਸਦਕਾ ਉਹ ਦੂਸਰੇ ਆਦਮੀ ਦੀ ਅੰਦਰ ਦੀ ਜਾਣ ਲੈਂਦਾ ਹੈ। ਇਸੇ ਕਰਕੇ ਉਹ ਦੁਨੀਆ ਵਿਚ ਧੋਖਾ ਬਹੁਤ ਘੱਟ ਖਾਂਦਾ ਹੈ
20. ਸਿਮਰਨ ਅਭਿਆਸੀ ਸਿੱਖ ਬਾਹਰਮੁਖੀ ਨਹੀਂ ਹੁੰਦਾ, ਸਗੋਂ ਅੰਤਰਮੁਖੀ ਹੁੰਦਾ ਹੈ, ਉਹ ਹਰ ਵਕਤ ਆਪਣੇ ਹਿਰਦੇ ਅੰਦਰ ਮਨ ਦੇ ਫੁਰਨਿਆਂ ਨੂੰ ਰੋਕਣ ਦਾ ਯਤਨ ਕਰਦਾ ਹੀ ਰਹਿੰਦਾ ਹੈ।

ਭਾਈ ਰੇਸ਼ਮ ਸਿੰਘ ਸੁਖਮਨੀ ਸੇਵਾ ਵਾਲੇ

Registered with Registrar of Newspaper at No. 354/57

Postal Regd.No.L-I/PB-ASR/007/2022-2024 Without Pre-payment of Postage under License no. PB/370/2022-2024

# GURMAT PARKASH

December 2023

Dharam Parchar Committee, Shiromani Gurdwara Parbandhak Committee, Sri Amritsar Sahib

ਵੱਡੇ ਸਾਹਿਬਜ਼ਾਦੇ ਸ਼ਹੀਦੀ ਤੋਂ ਪਹਿਲਾਂ ਜੰਗ ਦੇ ਮੈਦਾਨ ਵਿਚ ਜੂਝਦੇ ਹੋਏ



Owner : Shiromani Gurdwara Parbandhak Committee. Publisher & Printer : S. Manjit Singh. Printed at Golden Offset Press, Gurdwara Sri Ramsar Sahib, Sri Amritsar. Published from SGPC office, Teja Singh Samundri Hall, Sri Amritsar. Editor : Satwinder Singh

Date: 2-12-2023